

25/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 39 ਸਾਲ 4 ਮਾਰਚ 2013 (ਮਾਸਿਕ, ਪੰਜਾਬੀ)

## ਆਜ਼ਾਦੀ ਦਾ ਆਗਾਜ਼ ਸੀ

ਚੀਖ ਉਠੀ ਕੌਮ ਸੀ, ਤੇ ਜੀਣਾ ਦੁਸ਼ਵਾਰ ਹੋ ਗਿਆ,
ਦੁਸ਼ਵਾਰ ਹੋਇਆ ਚੁੱਕਣਾ, ਆਪਣਾ ਹੀ ਭਾਰ ਹੋ ਗਿਆ,
ਕਿਸਾਨ, ਕਿਰਤੀ, ਕਾਮਿਆਂ ਦੀ, ਜਕੜੀ ਸੀ ਹਿੱਕ ਜੰਜ਼ੀਰ ਨੇ,
ਕਿ ਘੋੜੇ ਵਾਲਾ ਸਾਰੇ ਫਿਰ ਗਿਆ, ਵਤਨ ਧਾਹਾਂ ਮਾਰ ਰੋ ਪਿਆ।
ਅਮਨੋਂ-ਅਮਾਨ ਖੁੱਸਿਆ, ਇੱਕ ਐਸਾ ਝੱਖੜ ਝੁੱਲਿਆ,
ਰਾਜ ਕੂੜਾ, ਫੁਰਮਾਨ ਕੂੜੇ, ਇਨਸਾਨ ਕੂੜੇ 'ਚ ਰੁੱਲਿਆ,
ਇਨਤਹਾ ਹੋਈ ਜ਼ੁਲਮ ਦੀ, ਫਿਰ ਗਰਜੀ ਇੱਕ ਵੰਗਾਰ ਸੀ,
ਸਮੇਂ ਦਾ ਪਹੀਆ ਜਿਉਂ ਰੁੱਕਿਆ, ਚੱਪੇ-ਚੱਪੇ ਲਹੂ ਡੁੱਲ੍ਹਿਆ।
ਇਹ ਵੰਗਾਰ ਸੀ, ਲਲਕਾਰ ਸੀ, ਆਵਾਜ਼ ਸੀ, ਪਰਵਾਜ਼ ਸੀ,
ਕੌਮ ਦੀ, ਜਾਗੀ ਰੂਹ ਸੀ, ਆਜ਼ਾਦੀ ਦਾ ਆਗਾਜ਼ ਸੀ,
ਭੰਬਲ ਭੂਸੇ ਪਾ ਦਿੱਤਾ 'ਕੰਵਲ' ਗੋਰਿਆਂ ਦੀ ਜਾਬਰ ਸਰਕਾਰ ਨੂੰ,
ਇਹ ਭਗਤ ਸਿੰਘ, ਰਾਜਗੁਰੂ, ਸੁਖਦੇਵ,
ਇਨਕਲਾਬ-ਜ਼ਿੰਦਾਬਾਦ ਸੀ।

ਜਸਪਾਲ ਸਿੰਘ ਕੰਵਲ

# ਸ਼ਹੀਦ-ਏ-ਆਜ਼ਮ ਭਗਤ ਸਿੰਘ

## ਅੰਦਰ ਪੜ੍ਹੋ ਸੰਪਾਦਕੀ:-

## ਇਨਕਲਾਬ ਦਾ ਮੂਲ ਮੰਤਰ-ਸ਼ਹੀਦ-ਏ-ਆਜ਼ਮ ਭਗਤ ਸਿੰਘ

# ਇਸ ਮਹੀਨੇ ਦੇ ਲੇਖਕ


ਸ. ਪ੍ਰੀਤਮ ਸਿੰਘ ਢਾਡੀ


ਪ੍ਰੋ. ਜਸਵੰਤ ਸਿੰਘ ਕੈਲਵੀ


ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ


ਪ੍ਰੋ. ਹਮਦਰਦਵੀਰ ਨੌਸ਼ਹਿਰਵੀ


ਸ. ਹਰਬੰਸ ਸਿੰਘ ਸ਼ਾਨ


ਸ. ਸੁਖਦੇਵ ਸਿੰਘ ਜਾਚਕ


ਸ. ਅਮਰੀਕ ਸਿੰਘ ਤਲਵੰਡੀ


ਜਸਪਾਲ ਸਿੰਘ ਕੰਵਲ


ਡਾ. ਰਾਜਿੰਦਰ ਸਿੰਘ


ਬੀਬੀ ਗੁਰਦੀਸ਼ ਕੌਰ ਗਰੇਵਾਲ


ਇਕਵਾਕ ਸਿੰਘ ਪੱਟੀ


ਸ. ਅਵਤਾਰ ਸਿੰਘ ਮਹਿਤਪੁਰੀ


ਸ. ਗੁਰਨਾਮ ਸਿੰਘ ਬਿਜਲੀ


ਸ. ਅਵਤਾਰ ਸਿੰਘ ਮਿਸ਼ਨਰੀ


ਇੰ. ਜਸਵੰਤ ਸਿੰਘ


ਡਾ. ਦਲਜੀਤ ਸਿੰਘ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਮਾਰਚ:2013 ਅੰਕ 39



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ 160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਇਨਕਲਾਬ ਦਾ ਮੂਲ ਮੰਤਰ-ਸ਼ਹੀਦ ਭਗਤ ਸਿੰਘ

**ਜਸਪਾਲ ਸਿੰਘ ਕੰਵਲ**

*ਆਇਆ ਤਿਨਕਾ ਸਫਲ ਹੈ ਪਰਉਪਕਾਰੀ ਹੋਇ॥*
*ਦੂਖ ਸਹੇ ਸਿਰ ਆਪਣੇ ਸੁਖਦਾਇ ਸਭ ਕੋਇ॥*

ਭਾਰਤ ਮਾਤਾ 'ਦੇ ਰੰਗ ਮੰਚ ਉੱਤੇ ਆਜ਼ਾਦੀ ਹਾਸਲ ਕਰਨ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਆਜ਼ਾਦੀ ਦੇ ਪਰਵਾਨਿਆਂ ਨੇ ਆਪਣਾ ਰੋਲ ਬੜੀ ਦਲੇਰੀ, ਹਸਰਤ ਅਤੇ ਆਤਮ ਬਲੀਦਾਨ ਨਾਲ ਕੀਤਾ। ਉਨ੍ਹਾਂ ਨੇ ਇਨਕਲਾਬ ਲਿਆਉਣ ਲਈ 'ਹਿੰਮਤੇ ਮਰਦਾ' ਦਾ ਰਾਹ ਚੁਣਿਆ ਅਤੇ ਸਮਾਜ ਵਿੱਚ ਜਾਗਰੂਕਤਾ ਲਿਆਉਣ ਲਈ ਹਰ ਕੋਸ਼ਿਸ਼ ਕੀਤੀ, ਕਸ਼ਟ ਸਹੇ ਅਤੇ ਸਮੇਂ ਦੀ ਹਿੱਕ ਤੇ ਅਮਿੱਟ-ਛਾਪ ਛੱਡੀ। ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਅਰਾਮ ਅਤੇ ਦੁਨਿਆਵੀ ਖ਼ਾਹਿਸ਼ਾਂ ਨੂੰ ਆਜ਼ਾਦੀ ਦੀ ਸ਼ਮਾਂ ਨਾਲ ਝੁਲਸ ਕੇ ਆਪਣੇ ਸੀਨਿਆਂ ਵਿੱਚ ਹੀ ਦਫ਼ਨ ਕਰ ਦਿੱਤਾ। ਗੱਲ ਭਾਵੇਂ ਆਜ਼ਾਦੀ ਦੀ ਲੜਾਈ ਲਈ ਇੱਕ-ਜੁੱਟਤਾ ਦੀ ਹੋਵੇ ਜਾਂ ਭਾਸ਼ਾ ਦੇ ਮਸਲੇ ਤੇ ਬਹਿਸ-ਮੁਬਾਸੇ ਦੀ ਉਨ੍ਹਾਂ ਦੀ ਸੋਚ ਸੀ ਕਿ ਇਹ ਮਜਹਬੀ ਵਿਚਾਰਾਂ ਤੋਂ ਉੱਪਰ ਉੱਠਕੇ ਲੋਕ-ਜਾਗ੍ਰਤੀ ਨੂੰ ਮੁੱਖ ਰੱਖਕੇ ਹੀ ਹੱਲ ਹੋ ਸਕਦੀ ਹੈ। ਉਨ੍ਹਾਂ ਨੇ ਰੁਮਾਂਟਿਕ ਸੋਚ ਤੋਂ ਉੱਭਰ ਕੇ ਵਿਗਿਆਨਕ ਸੋਚ ਅਤੇ ਪੁਖ਼ਤਾ ਤਰਕ ਨੂੰ ਲੋਕਾਂ ਤੱਕ ਪੁਚਾ ਕੇ ਆਪਣੀ ਜ਼ਿੰਦਗੀ, ਮਹਾਨ ਮਕਸਦ ਭਾਵ ਭਾਰਤ ਦੀ ਆਜ਼ਾਦੀ ਦੇ ਅਸੂਲਾਂ ਦੇ ਲੇਖੇ ਲਾਈ। ਕਾਮੇ, ਕਿਰਤੀ ਅਤੇ ਕਿਸਾਨਾਂ ਦੀਆਂ ਮੁਸ਼ਕਿਲਾਂ ਅਤੇ ਦੁਰਦਸ਼ਾ ਨੂੰ ਉਬਾਰਨ ਲਈ ਇਸਨੂੰ ਆਪਣੀ ਸੋਚ ਅਤੇ ਜਨਤਕ ਲਹਿਰਾਂ ਦਾ ਹਿੱਸਾ ਬਣਾਇਆ ਅਤੇ ਉਨ੍ਹਾਂ ਦੀ ਬਾਂਹ ਫੜੀ।

ਇਨ੍ਹਾਂ ਹੀ ਅਣਖੀਲੇ, ਜਾਂਬਾਜ਼ ਅਤੇ ਨੌਜਵਾਨਾਂ ਦੇ ਦਿਲਾਂ 'ਤੇ ਰਾਜ ਕਰਨ ਵਾਲੇ ਦੂਰ-ਅੰਦੇਸ਼ੀ ਸੂਰਬੀਰਾਂ ਵਿਚੋਂ ਸਨ ਸ਼ਹੀਦ-ਏ-ਆਜ਼ਮ ਭਗਤ ਸਿੰਘ, ਜਿਸਨੇ ਆਪਣੇ ਸਾਥੀ ਰਾਜਗੁਰੂ ਤੇ ਸੁਖਦੇਵ ਨਾਲ ਆਜ਼ਾਦੀ ਰੂਪੀ ਲਾੜੀ ਮੌਤ ਨੂੰ ਵਿਆਹ ਕੇ ਲਿਆਉਣ ਲਈ ਫਾਂਸੀ ਦੀ ਸਲੀਬ 'ਤੇ ਅਜਿਹੀ ਸ਼ਾਨ-ਓ-ਸ਼ੌਕਤ ਨਾਲ ਤਤਪਰ ਸਨ ਕਿ ਫਰੰਗੀਆਂ ਨੂੰ ਭੰਬਲ-ਭੂਸੇ 'ਚ ਪਾ ਦਿੱਤਾ ਤੇ ਨੀਂਦ ਹਰਾਮ ਕਰ ਦਿੱਤੀ।

ਭਗਤ ਸਿੰਘ ਦਾ ਜਨਮ 28 ਸਤੰਬਰ 1907 ਨੂੰ ਬੰਗੇ ਚੱਕ 105 ਜ਼ਿਲਾ ਲਾਇਲਪੁਰ (ਪਾਕਿਸਤਾਨ) ਵਿਖੇ ਸ. ਕਿਸ਼ਨ ਸਿੰਘ ਦੇ ਘਰ ਮਾਤਾ ਵਿਦਿਆਵੰਤੀ ਦੀ ਕੁੱਖੋਂ ਅਜਿਹੇ ਸਮੇਂ ਹੋਇਆ ਜਦੋਂ ਪੰਜਾਬ ਵਿੱਚ ਕਿਸਾਨ ਦੀ ਜਾਗ੍ਰਤੀ ਹਿੱਤ 'ਬਾਰਾਂ' ਵਿੱਚ 'ਪੱਗੜੀ ਸੰਭਾਲ ਜੱਟਾ' ਲਹਿਰ ਚੱਲੀ ਸੀ ਅਤੇ ਕ੍ਰਾਂਤੀਕਾਰੀ 1857 ਦੀ ਪੰਜਾਹ ਸਾਲਾ ਵਰ੍ਹੇਗੰਢ, ਇੱਕ ਵਿਸ਼ਾਲ ਆਜ਼ਾਦੀ ਦੀ ਲਹਿਰ ਪੈਦਾ ਕਰਕੇ ਮਨਾਉਣਾ ਚਾਹੁੰਦੇ ਸਨ। ਆਪਦੇ ਪਿਤਾ ਜੀ ਨੇਪਾਲ ਤੋਂ ਵਾਪਿਸ ਆਏ ਸਨ ਅਤੇ ਚਾਚਾ ਜੀ ਅਜੀਤ ਸਿੰਘ ਮਾਂਡਲੇ ਦੀ ਜੇਲ੍ਹ (ਜਲਾਵਤਨ) ਤੋਂ ਨਵੰਬਰ 1907 ਵਿੱਚ ਵਾਪਸ ਘਰ ਪਰਤੇ ਸਨ। ਫੌਜਾਂ, ਜਨਤਾ ਤੇ ਦੇਸੀ ਰਾਜਿਆਂ ਨੂੰ ਇਕੱਠੇ ਕਰਕੇ ਜ਼ੋਰਦਾਰ ਧੱਕੇ ਨਾਲ ਅੰਗਰੇਜਾਂ ਨੂੰ ਭਾਰਤ ਵਿੱਚੋਂ ਕੱਢਕੇ ਗਣਤੰਤਰ ਸਥਾਪਿਤ ਕਰਨ ਦੀ ਕੋਸ਼ਿਸ਼ ਵਿੱਚ ਰੁੱਝੇ ਹੋਏ ਸਨ, ਪਰ ਹਾਲਾਤ ਪੂਰੇ ਸਾਜ਼ਗਰ ਨਾ ਹੋ ਸਕੇ। ਦੇਸ਼ ਭਗਤੀ ਵਿੱਚ ਰੰਗੇ ਪਰਿਵਾਰ ਦੇ ਘਰ ਦੇ ਇਸ ਮਾਹੌਲ ਵਿੱਚ ਭਗਤ ਸਿੰਘ ਦਾ ਬਚਪਨ ਬੀਤਿਆ। ਭਗਤ ਸਿੰਘ ਨੂੰ ਕਾਮੇ, ਕਿਰਤੀ ਤੇ ਕਿਸਾਨਾਂ ਲਈ ਅਥਾਹ ਪਿਆਰ, ਅੰਧ-ਵਿਸ਼ਵਾਸੀ ਤੋਂ ਮੁਕਤੀ ਅਤੇ ਹਰ ਚੀਜ਼ ਨੂੰ ਤਰਕ ਦੀ ਸਾਅਣ ਉਤੇ ਘੋਖਣਾ ਦਾਦਾ ਜੀ ਅਰਜਨ ਸਿੰਘ ਤੋਂ ਮਿਲਿਆ ਸੀ।

ਆਪਨੇ ਪ੍ਰਾਇਮਰੀ ਤੱਕ ਪੜ੍ਹਾਈ, ਪਿੰਡ ਬੰਗੇ ਪੂਰੀ ਕਰਕੇ 1916 ਵਿੱਚ ਡੀ.ਏ.ਵੀ. ਸਕੂਲ, ਲਾਹੌਰ ਬੋਰਡਿੰਗ ਵਿੱਚ ਦਾਖ਼ਲਾ ਲਿਆ। ਇਸ ਦੌਰਾਨ ਗ਼ਦਰ ਪਾਰਟੀ ਦੇ ਗ਼ਦਰੀਆਂ ਅਤੇ ਸ਼ਹੀਦ ਕਰਤਾਰ ਸਿੰਘ ਸਰਾਭੇ ਦਾ ਘਰ ਆਉਣ ਜਾਣ ਬਣਿਆ ਹੋਇਆ ਸੀ। ਸ਼ਹੀਦ ਭਗਤ ਸਿੰਘ ਨੇ ਸ਼ਹੀਦ ਕਰਤਾਰ ਸਿੰਘ ਸਰਾਭੇ ਨੂੰ ਆਪਣਾ ਰਾਜਨੀਤਿਕ ਗੁਰੂ , ਆਗੂ ਤਸੱਵਰ ਕੀਤਾ ਸੀ। 1917 ਵਿੱਚ ਸ. ਕਿਸ਼ਨ ਸਿੰਘ ਨੇ ਆਪਣਾ ਨਿਵਾਸ ਲਾਹੌਰ ਲੈ ਆਂਦਾ ਅਤੇ ਭਗਤ ਸਿੰਘ ਦੀ ਦਲੇਰੀ, ਸਰੀਰਕ ਕਸਰਤ ਅਤੇ ਦੇਸ਼-ਭਗਤੀ ਦੀ ਸਿਖਲਾਈ ਉਨ੍ਹਾਂ ਨੇ ਆਪਣੀ ਦੇਖ-ਰੇਖ ਵਿੱਚ ਕੀਤੀ। ਭਗਤ ਸਿੰਘ ਸਰੀਰਕ ਤੌਰ ਤੇ ਸੁਡੌਲ, ਰਿਸ਼ਟ-ਪੁਸ਼ਟ

ਸਨ ਅਤੇ ਗੱਤਕੇ ਦੇ ਬੜੇ ਮਾਹਰ ਵੀ ਬਣ ਗਏ ਅਤੇ ਆਪ ਦਾ ਕੱਦ ਛੇ ਫੁੱਟ ਸੀ। ਆਪਦੇ ਨਿਵਾਸ ਦੇ ਨੇੜੇ ਹੀ ਇੱਕ ਵੱਡੀ ਹਵੇਲੀ ਵਿੱਚ ਨਾਮਧਾਰੀ ਗੁਰੂ ਆਕੇ ਠਹਿਰਦੇ ਹੁੰਦੇ ਸਨ। ਇਸੇ ਤਰ੍ਹਾਂ ਬੜਾ ਨਜ਼ਦੀਕ ਹੋ ਕੇ ਇਸ ਲਹਿਰ ਨੂੰ ਘੋਖਣ ਦਾ ਮੌਕਾ ਵੀ ਭਗਤ ਸਿੰਘ ਨੂੰ ਮਿਲਿਆ। ਸ. ਕਿਸ਼ਨ ਸਿੰਘ ਜਦ ਕਦੀ ਕਿਸੇ ਜਨਤਕ ਜਲਸੇ ਵਿੱਚ ਜਾਂਦੇ ਤਾਂ ਭਗਤ ਸਿੰਘ ਨੂੰ ਵੀ ਨਾਲ ਲੈ ਜਾਂਦੇ ਅਤੇ ਕਈ ਵਾਰ ਉਹ ਤਕਰੀਰ ਵੀ ਕਰਦਾ। ਇਸ ਤਰ੍ਹਾਂ ਉਹ ਉਸ ਵਕਤ ਦੀਆਂ ਚੱਲ ਰਹੀਆਂ ਜਨਤਕ ਲਹਿਰਾਂ ਦਾ ਤਜਰਬਾ ਵੀ ਹਾਸਲ ਕਰਦੇ ਰਹੇ।

13 ਅਪ੍ਰੈਲ 1919 ਨੂੰ ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ਼ ਵਿੱਚ ਨਿਹੱਥੇ, ਚੁਪ-ਚਾਪ ਵਿਚਾਰ-ਵਟਾਂਦਰਾ ਕਰਦੇ ਹੋਏ ਲੋਕਾਂ ਤੇ ਅੰਨ੍ਹੇਵਾਹ ਗੋਲੀ ਚਲਾਈ ਗਈ ਅਤੇ ਸੈਂਕੜੇ ਦੇਸ਼ ਵਾਸੀ ਮੌਤ ਦੇ ਘਾਟ ਉਤਾਰੇ ਗਏ। ਪੰਜਾਬ ਵਿੱਚ ਹਾਹਾਕਾਰ ਮੱਚ ਗਈ। ਦੂਸਰੇ ਹੀ ਦਿਨ ਭਗਤ ਸਿੰਘ ਜਲ੍ਹਿਆਂਵਾਲੇ ਬਾਗ਼ ਗਏ ਅਤੇ ਖ਼ੂਨ ਨਾਲ ਲੱਥ-ਪੱਥ ਮਿੱਟੀ ਲੈ ਵਾਪਸ ਆ ਗਏ। ਇਸੇ ਸਾਲ ਸਾਰੇ ਦੇਸ਼ ਵਿੱਚ ਰੌਲਟ ਐਕਟ ਦਾ ਵਿਰੋਧ ਹੋਇਆ ਸੀ।

1921 ਵਿੱਚ ਅੰਗਰੇਜ਼ਾਂ ਦੀ ਸਰਪ੍ਰਸਤੀ ਹੇਠ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਨੇ 6 ਮਾਰਚ ਨੂੰ ਹੋ ਰਹੇ ਦੇਸ਼-ਸੇਵਕ ਸਿੱਖਾਂ ਦਾ ਇਕੱਠ ਰੋਕਣ ਲਈ ਗੁੰਡੇ ਬਦਮਾਸ਼ਾਂ ਦੇ ਹਥਿਆਰ ਬੰਦ ਦਸਤੇ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਇਸ ਗੁੰਡਾਗਰਦੀ ਨੂੰ ਰੋਕਣ ਲਈ 19 ਫਰਵਰੀ ਨੂੰ ਕੁੱਝ ਜਥੇ ਨਨਕਾਣਾ ਸਾਹਿਬ ਪਹੁੰਚੇ। ਮਹੰਤ ਦੇ ਗੁੰਡਿਆਂ ਨੇ ਗੁਰਦੁਆਰੇ ਵਿੱਚ ਕਤਲੇ ਆਮ ਮਚਾ ਦਿੱਤਾ। 150 ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਜਥੇਦਾਰ ਲਛਮਣ ਸਿੰਘ ਨੂੰ ਜੰਡ ਨਾਲ ਬੰਨ੍ਹ ਕੇ ਅੱਗ ਲਗਾ ਦਿੱਤੀ ਤੇ ਕਈ ਸਿੱਖਾਂ ਨੂੰ ਜਿਊਂਦੇ ਜੀਅ ਭੱਠੀਆਂ ਵਿੱਚ ਪਾ ਕੇ ਸਾੜ ਦਿੱਤਾ। ਇਸ ਸਾਕੇ ਨੇ ਸਾਰੇ ਪਾਸੇ ਹਾਹਾਕਾਰ ਮਚਾ ਦਿੱਤੀ ਅਤੇ ਇਸ ਦੇ ਵਿਰੁੱਧ ਕਾਫੀ ਰੋਹ ਵੀ ਪੈਦਾ ਹੋਇਆ। ਭਗਤ ਸਿੰਘ ਲਾਹੌਰ ਤੋਂ ਲਾਇਲਪੁਰ ਜਾਂਦੇ, ਨਨਕਾਣਾ ਸਾਹਿਬ ਗਏ ਅਤੇ ਸਾਰੇ ਸਾਕੇ ਦਾ ਹਾਲ ਦੇਖਿਆ। ਘਰ ਆਉਂਦੇ ਹੋਏ ਸ਼ਹੀਦਾਂ ਦਾ ਕਲੰਡਰ ਵੀ ਲੈਂਦੇ ਆਏ। ਸਾਰੇ ਪੰਜਾਬ ਵਿੱਚ ਇਸ ਘਟਨਾ ਦੇ ਰੋਸ ਵਜੋਂ ਕਾਲੇ ਰੰਗ ਦੀ ਪਗੜੀ ਬੰਨ੍ਹੀ ਜਾਣ ਲੱਗੀ। ਭਗਤ ਸਿੰਘ ਵੀ ਕਾਲੀ ਪੱਗ ਬੰਨ੍ਹਣ ਲੱਗ ਪਏ ਅਤੇ ਉਨ੍ਹਾਂ ਨੇ ਗੁਰਮੁੱਖੀ ਵੀ ਸਿੱਖਣੀ ਸ਼ੁਰੂ ਕਰ ਦਿੱਤੀ।

ਨਵੰਬਰ 1921 ਵਿੱਚ ਨਾ-ਮਿਲਵਰਤਨ ਲਹਿਰ ਦੌਰਾਨ ਭਗਤ ਸਿੰਘ ਨੇ ਦਸਵੀਂ ਦੀ ਪੜ੍ਹਾਈ ਛੱਡ ਦਿੱਤੀ ਅਤੇ ਕੌਮੀ ਲਹਿਰ ਵਿੱਚ ਕੁੱਦ ਪਏ। 1922 ਵਿੱਚ ਦੇਸ਼ ਭਗਤਾਂ ਨੇ ਲਾਹੌਰ ਨੈਸ਼ਨਲ ਕਾਲਜ ਖੋਲ੍ਹਿਆ ਅਤੇ ਖਾਸ ਇਮਤਿਹਾਨ ਬਾਅਦ ਦਾਖ਼ਲਾ ਮਿਲਿਆ ਕਿਉਂਕਿ ਉਨ੍ਹਾਂ ਨੇ ਅਜੇ ਦਸਵੀਂ ਪਾਸ ਨਹੀਂ ਸੀ ਕੀਤੀ। ਇੱਥੇ ਉਨ੍ਹਾਂ ਦਾ ਸਬੰਧ ਭਗਵਤੀ ਚਰਨ ਵੋਹਰਾ ਨਾਲ ਹੋਇਆ, ਜਿਨ੍ਹਾਂ ਕੋਲ ਰੂਸੀ ਸਾਹਿਤ ਆਉਂਦਾ ਸੀ। ਇੱਥੇ ਸ਼ਹੀਦ ਸੁਖਦੇਵ ਅਤੇ ਹੋਰ ਇਨਕਲਾਬੀਆਂ ਨਾਲ ਉਨ੍ਹਾਂ ਦੇ ਹੋਰ ਪਕੇਰੇ ਸਬੰਧ ਵੀ ਬਣੇ। ਨਵੇਂ ਵਿਚਾਰਾਂ ਨੂੰ ਅਪਣਾਉਣ ਬਾਰੇ ਖੁਲ੍ਹੀਆਂ ਬਹਿਸਾਂ ਵੀ ਹੁੰਦੀਆਂ ਸਨ।

1923-24 ਵਿੱਚ ਆਪ ਦੀ ਵਿਆਹ ਦੀ ਚਰਚਾ ਚੱਲ ਪਈ ਅਤੇ ਆਪ ਫੌਰਨ ਘਰ ਛੱਡ ਕੇ ਕਾਨਪੁਰ ਚਲੇ ਗਏ ਅਤੇ ਆਪਣੇ ਦਾਦਾ ਜੀ ਦੇ ਨਾਂ ਪੱਤਰ ਛੱਡ ਗਏ। ਇੱਥੇ ਗਣੇਸ਼ ਸ਼ੰਕਰ ਵਿਦਿਆਰਥੀ ਜੀ ਪਾਸ 'ਪ੍ਰਤਾਪ' ਅਖਬਾਰ ਵਿੱਚ ਇੱਕ ਅਣਜਾਣ ਦੀ ਤਰ੍ਹਾਂ ਕੰਮ ਕਰਨ ਲੱਗ ਪਏ। ਨੈਸ਼ਨਲ ਕਾਲਜ ਦੇ ਇੱਕ ਅਧਿਆਪਕ ਜੈ ਚੰਦ ਨੇ ਆਪ ਦੇ ਸਬੰਧ ਕਾਨਪੁਰ ਦੇ ਇਨਕਲਾਬੀਆਂ ਨਾਲ ਕਰਾ ਦਿੱਤੇ। ਬੀ.ਕੇ. ਦੱਤ, ਸ਼ਿਵ ਵਰਮਾ, ਜੈਦੇਵ ਕਪੂਰ, ਸ਼ਹੀਦ ਬਿਸਮਿਲ ਅਤੇ ਚੰਦਰ ਸ਼ੇਖਰ ਆਜ਼ਾਦ ਨਾਲ ਵੀ ਜੁੜੇ। ਕਕੋਰੀ ਦੇ ਡਾਕੇ ਵਾਲੀ ਘਟਨਾ ਨੇ ਉਨ੍ਹਾਂ ਦੇ ਮਨ ਵਿੱਚ ਬਹੁਤ ਵੱਡਾ ਸਵਾਲ ਪੈਦਾ ਕੀਤਾ, ਉਹ ਬਹੁਤ ਰੋਏ ਤੇ ਕਹਿਣ ਲੱਗੇ ਕਿ ਆਜ਼ਾਦ ਭਾਰਤ ਦੀ ਤਮੰਨਾ ਲੈ ਕੇ ਅਸੀਂ ਏਦਾਂ ਦੇ ਕੰਮਾਂ ਵਿੱਚ ਭਟਕੇ ਫਿਰਦੇ ਹਾਂ, ਇਹ ਸਾਨੂੰ ਆਜ਼ਾਦ ਭਾਰਤ ਦੀ ਕੀ ਤਸਵੀਰ ਦੇਵੇਗਾ?

ਕਾਕੋਰੀ ਡਾਕੇ ਦੇ ਸਬੰਧੀ ਮੁਕੱਦਮੇ ਵਿੱਚ 6 ਅਪ੍ਰੈਲ ਨੂੰ ਫੈਸਲਾ ਸੁਣਾਇਆ ਗਿਆ। ਸ੍ਰੀ ਰਾਮ ਪ੍ਰਸ਼ਾਦ, ਰਾਜਿੰਦਰ ਨਾਥ ਲਹਿਰੀ ਅਤੇ ਵੀਰ ਰੋਸ਼ਨ ਸਿੰਘ ਨੂੰ ਫਾਂਸੀ ਦੀ ਸਜ਼ਾ ਹੋ ਗਈ। ਸ੍ਰੀ ਸਚੀਂਦਰ ਨਾਥ ਸਨਿਯਾਲ ਨੂੰ ਉਮਰ ਕੈਦ ਅਤੇ ਇੱਕ ਨੂੰ 14 ਸਾਲ ਦੀ ਸਜ਼ਾ 5 ਨੂੰ ਦਸ ਸਾਲ ਦੀ ਸਜਾ ਅਤੇ ਬਾਕੀਆਂ ਨੂੰ 5 ਸਾਲ ਤੋਂ ਦੱਸ ਸਾਲ ਦੀ ਸਖ਼ਤ ਸਜ਼ਾ ਦਾ ਹੁਕਮ ਸੁਣਾਇਆ। ਉਸ ਦਿਨ ਸਾਰੇ ਵੀਰ ਗਾਉਂਦੇ ਆਏ ਸਨ:

*''ਸਰਫ਼ਰੋਸ਼ੀ ਕੀ ਤਮੰਨਾ, ਅਬ ਹਮਾਰੇ ਦਿਲ ਮੈਂ ਹੈ।*
*ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।''*
*''ਖ਼ੁਸ਼ ਰਹੋ ਅਹਿਲੇ-ਵਤਨ ਹਮ ਤੋਂ ਸਫ਼ਰ ਕਰਤੇ ਹੈਂ।''*

ਇਹ ਕਹਿ ਕੇ ਉਹ ਲੰਮੀ ਯਾਤਰਾ ਲਈ ਟੁਰ ਪਏ। ਦਰਵਾਜਿਓਂ ਬਾਹਰ ਨਿਕਲਣ ਲੱਗਿਆ, ਉਸ ਕਚਹਿਰੀ ਦੇ ਵੱਡੇ ਭਾਰੀ ਰੈਂਕਨ ਥਿਏਟਰ ਹਾਲ ਦੀ ਡਰਾਵਣੀ ਚੁੱਪ ਨੂੰ ਇੱਕ ਆਹ ਭਰਕੇ ਤੋੜਦਿਆਂ ਹੋਇਆਂ ਉਨ੍ਹਾਂ ਨੇ ਫਿਰ ਗੁਣਗੁਣਾਇਆ-

*''ਹਾਯ ਹਮ ਜਿਸ ਪਰ ਭੀ ਤੱਯਾਰ ਥੇ ਮਰ ਜਾਨੇ ਕੋ।*
*ਜੀਤੇ ਜੀ ਹਮਸੇ ਛੁੜਾਇਆ ਉਸੀ ਕਾਸ਼ਾਨੇ ਕੋ।''*

ਇੱਕ ਦੂਜੇ ਨੂੰ ਘੁੱਟ-ਘੁੱਟ ਕੇ ਜੱਫੀਆਂ ਪਾਈਆਂ ਅਤੇ ਵਿਦਾ ਲਈ। ਭਗਤ ਸਿੰਘ ਕਾਕੋਰੀ ਦੇ ਸ਼ਹੀਦ, ਰਾਜਿੰਦਰ ਨਾਥ ਲਹਿਰੀ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਆਪਣੇ ਛੋਟੇ ਭਾਈ, ਜਿਸ ਦਾ ਜਨਮ 1927 ਵਿੱਚ ਹੋਇਆ, ਦਾ ਨਾਂ ਰਾਜਿੰਦਰ ਰੱਖਿਆ।

1925-26 ਵਿੱਚ ਕਾਕੋਰੀ ਕੇਸ ਦੇ ਦੇਸ਼-ਭਗਤਾਂ ਨੂੰ ਛੁਡਾਉਣ ਦੀਆਂ ਕੋਸ਼ਿਸ਼ਾਂ ਅਸਫਲ ਰਹੀਆਂ। ਹੁਣ ਪਾਰਟੀ ਦੇ ਨਾਂ ਵਿੱਚ ਸਮਾਜਵਾਦ ਸ਼ਬਦ ਜੋੜ ਕੇ, ਹਿੰਦੋਸਤਾਨ ਸਮਾਜਵਾਦੀ ਰੀਪਬਲਿਕਨ ਪਾਰਟੀ ਹੋ ਗਿਆ ਅਤੇ ਆਜ਼ਾਦ ਭਾਰਤ ਦੀ ਤਸਵੀਰ ਪੇਸ਼ ਕੀਤੀ ਗਈ। ਕਾਕੋਰੀ ਕੇਸ ਦੇ ਵੀਰਾਂ ਨਾਲ ਜਾਣ-ਪਛਾਣ ਲੇਖ 'ਕਿਰਤੀ' ਵਿੱਚ ਛਪਦੇ ਹੀ ਭਗਤ ਸਿੰਘ ਦੀ ਪਹਿਲੀ ਗ੍ਰਿਫਤਾਰੀ ਮਈ 1927 ਵਿੱਚ ਹੋਈ। ਪੁਲਿਸ ਕੁੱਝ ਪ੍ਰਾਪਤ ਨਾ ਕਰ ਸਕੀ ਅਤੇ ਜ਼ਮਾਨਤ 'ਤੇ ਛੱਡ ਦਿੱਤਾ।

ਘਰ ਡੇਅਰੀ ਬਣਾ ਦਿੱਤੀ ਗਈ, ਪਰ ਇਨਕਲਾਬੀ ਗਤੀ ਵਿਧੀਆਂ ਜੋਰਾਂ-ਸ਼ੋਰਾਂ ਨਾਲ ਚਲਦੀਆਂ ਰਹੀਆਂ। ਨੌਜਵਾਨ ਭਾਰਤ ਸਭਾ ਬਣੀ। ਪੰਜਾਬ ਸਟੂਡੈਂਟਸ ਯੂਨੀਅਨ ਬਣੀ। ਜਨਤਾ ਵਿੱਚ ਜਾਗ੍ਰਤੀ ਦੇ ਹਰ ਸੰਭਵ ਯਤਨ ਕੀਤੇ ਗਏ। 1928 ਵਿੱਚ ਸਾਈਮਨ ਕਮੀਸ਼ਨ ਦੇ ਵਿਰੋਧ ਵਿੱਚ ਜਨਤਕ ਲਹਿਰ ਲਾਮਬੰਦ ਕੀਤੀ ਤੇ ਜਦੋਂ ਨਵੰਬਰ ਵਿੱਚ ਲਾਲਾ ਲਾਜਪਤਰਾਏ ਮਾਰੇ ਗਏ ਤਾਂ ਦੇਸ਼ ਭਰ ਵਿੱਚ ਬੇਬਸੀ ਦੀ ਲਹਿਰ ਅਤੇ ਲੋਕਾਂ ਦੀ ਮਾਨਸਕ ਉਲਝਣ ਨੂੰ ਤੋੜਨ ਲਈ ਸਾਂਡਰਸ ਨੂੰ ਮਾਰਿਆ। 8 ਅਪ੍ਰੈਲ 1929 ਨੂੰ ਕਾਲੇ ਦਮਨਕਾਰੀ ਕਾਨੂੰਨਾਂ ਦੇ ਖਿਲਾਫ਼ ਆਪਣੀ ਆਵਾਜ਼ ਬੁਲੰਦ ਕਰਨ ਲਈ ਭਗਤ ਸਿੰਘ ਤੇ ਬੀ.ਕੇ. ਦੱਤ ਤੇ ਦਿੱਲੀ ਅਸੈਂਬਲੀ ਵਿੱਚ ਬੰਬ ਸੁੱਟਿਆ ਅਤੇ ਕਿਹਾ ਕਿ ''ਬੋਲ਼ਿਆਂ ਨੂੰ ਸੁਣਾਉਣ ਲਈ ਗਰਜ ਦੀ ਲੋੜ ਹੈ।'' ਉਨ੍ਹਾਂ ਨੇ ਬੰਬ ਖਾਲੀ ਜਗ੍ਹਾ ਉੱਤੇ ਸੁੱਟਿਆ ਕਿਉਂਕਿ ਉਹ ਕਿਸੇ ਨੂੰ ਨੁਕਸਾਨ ਨਹੀਂ ਪਹੁੰਚਾਉਣਾ ਚਾਹੁੰਦੇ ਸੀ। ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ ਅਤੇ ਆਪਣੀ ਆਵਾਜ਼ ਨੂੰ ਬੁਲੰਦ ਕਰਦਿਆਂ ਇਨਕਲਾਬ-ਜ਼ਿੰਦਾਬਾਦ ਦੇ ਨਾਹਰੇ ਲਗਾਏ।

''ਅਦਾਲਤ ਇੱਕ ਢਕੌਂਜ ਹੈ, ਅਸੀਂ ਹਿੱਸਾ ਨਹੀਂ ਲਵਾਂਗੇ।'' ਭਗਤ ਸਿੰਘ ਤੇ ਉਸਦੇ ਸਾਥੀਆਂ ਨੇ ਖਾਸ ਟ੍ਰਿਬਿਊਨਲ ਨੂੰ ਪੱਤਰ ਭੇਜਿਆ ਜਿਸਦੇ ਕੁੱਝ ਅੰਸ਼ ਹਨ-ਸਾਡਾ ਵਿਸ਼ਵਾਸ ਹੈ ''ਅਜਿਹੀਆਂ ਸਰਕਾਰਾਂ ਤੇ ਖਾਸ ਕਰਕੇ ਅੰਗਰੇਜ਼ੀ ਸਰਕਾਰ, ਜੋ ਬੇਸਹਾਰਾ ਤੇ ਗੈਰ-ਰਜ਼ਾਮੰਦ ਭਾਰਤੀ ਕੌਮ 'ਤੇ ਠੋਸੀ ਗਈ ਹੈ, ਗੁੰਡੇ ਡਾਕੂਆਂ ਦਾ ਗਰੋਹ ਹੈ ਅਤੇ ਲੁਟੇਰਿਆਂ ਦਾ ਟੋਲਾ ਹੈ, ਜਿਸਨੇ ਕਤਲੇਆਮ ਕਰਨ ਅਤੇ ਲੋਕਾਂ ਨੂੰ ਉਜਾੜਨ ਲਈ ਸਭ ਤਰ੍ਹਾਂ ਦੀਆਂ ਤਾਕਤਾਂ ਇਕੱਠੀਆਂ ਕੀਤੀਆਂ ਹੋਈਆਂ ਹਨ।''

''ਆਜ਼ਾਦੀ ਸਭ ਮਨੁੱਖਾਂ ਦਾ ਅਮਿੱਟ ਹੱਕ ਹੈ। ਹਰ ਮਨੁੱਖ ਨੂੰ ਆਪਣੀ ਮਿਹਨਤ ਦਾ ਫਲ ਮਾਨਣ ਦਾ ਹਰ ਹੱਕ ਹੈ। ਤੇ ਹਰ ਕੌਮ ਆਪਣੇ ਬੁਨਿਆਦੀ ਕੁਦਰਤੀ ਸਾਧਨਾਂ ਦੀ ਪੂਰੀ ਮਾਲਕ ਹੈ। ਜੇ ਕੋਈ ਸਰਕਾਰ, ਜਨਤਾ ਨੂੰ, ਉਨ੍ਹਾਂ ਦੇ ਇਨ੍ਹਾਂ ਬੁਨਿਆਦੀ ਹੱਕਾਂ ਤੋਂ ਵਾਂਝਿਆ ਰੱਖਦੀ ਹੈ ਤਾਂ ਲੋਕਾਂ ਦਾ ਕੇਵਲ ਹੱਕ ਹੀ ਨਹੀਂ, ਸਗੋਂ ਫਰਜ਼ ਹੈ ਕਿ ਅਜਿਹੀ ਸਰਕਾਰ ਨੂੰ ਤਬਾਹ ਕਰ ਦੇਣ।''

''ਕਾਨੂੰਨ ਦੀ ਪਾਵਨਤਾ ਉਦੋਂ ਤੱਕ ਹੀ ਰੱਖੀ ਜਾ ਸਕਦੀ ਹੈ ਜਦ ਤੱਕ ਲੋਕਾਂ ਦੀ ਵਿਲ ਯਾਨੀ ਇਰਾਦੇ ਦਾ ਉਹ ਇਜ਼ਹਾਰ ਕਰਦੇ ਹਨ।'' ਆਖ਼ਿਰ ਆਜ਼ਾਦੀ ਦੇ ਪ੍ਰਵਾਨੇ ਹੱਸਦੇ-ਹੱਸਦੇ 23 ਮਾਰਚ 1931 ਨੂੰ ਸ਼ਹੀਦੀ ਜਾਮ ਪੀ ਗਏ।

ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ।

ਭਗਤ ਸਿੰਘ ਦੀ ਸ਼ਹੀਦੀ ਪੁਰਾਤਨ ਸਿੰਘਾਂ ਦੇ ਪੂਰਨਿਆਂ ਤੇ ਚੱਲਣ ਦੀ ਮੋਹਰ ਹੈ। ਉਨ੍ਹਾਂ ਨੂੰ ਸੱਚੀ-ਸੁੱਚੀ ਸਰਧਾਂਜਲੀ ਦੇਣ ਲਈ ਬਸੰਤੀ ਚੋਲਾ ਰੰਗਾ ਕੇ ਪਾਉਣਾ ਹੋਏਗਾ ਭਾਵ ਕਿ ਨੌਜੁਆਨ ਪੀੜ੍ਹੀ ਸਚਾਈ ਦਾ ਰਾਹ ਅਖਤਿਆਰ ਕਰੇ, ਵਿਦਿਆ ਪ੍ਰਾਪਤ ਕਰਕੇ, ਗਿਆਨਵਾਨ ਹੋਏ, ਵਧੇਰੇ ਲਿਟਰੇਚਰ ਪੜ੍ਹੇ, ਉਸਦੀ ਘੋਖ ਕਰੇ, ਨਸ਼ਿਆਂ ਅਤੇ ਹੋਰ ਸਮਾਜਿਕ ਕੁਰੀਤੀਆਂ ਜਿਵੇਂ ਮਜਹਬੀ ਝਗੜੇ,ਜਾਤ-ਪਾਤ, ਭੇਦ-ਭਾਵ ਨੂੰ ਤਿਲਾਂਜਲੀ ਦੇਣ ਤਾਂ ਕਿ ਸਮਾਜਵਾਦੀ ਅਤੇ ਉਸਾਰੂ ਸੋਚ ਰਾਹੀਂ ਨਵੇਂ ਨਿਰੋਏ ਅਤੇ ਸਹੀ ਸੁਚੱਜੇ ਆਜ਼ਾਦ ਭਾਰਤ ਦਾ ਨਿਰਮਾਣ ਹੋ ਸਕੇ। ਦਰਅਸਲ ਇਹੀ ਸ਼ਹੀਦ ਭਗਤ ਸਿੰਘ ਦੀ ਵਿਗਿਆਨਕ ਅਤੇ ਉਸਾਰੂ ਸੋਚ ਦਾ ਮੂਲ ਮੰਤਰ ਹੋਵੇਗਾ। 'ਭਗਤ ਸਿੰਘ ਤੇਰੀ ਫੋਟੋ ਕਿਉਂ ਨਹੀਂ ਲਗਦੀ ਨੋਟਾਂ ਤੇ'। ਸ਼ਾਲਾ! ਸ਼ਹੀਦਾਂ ਦਾ ਸਿਰਜਿਆ ਸੁਪਨਾ ਸਾਕਾਰ ਹੋ ਸਕੇ।

ਮੋਬਾ. 8968968397

ਲੜੀਵਾਰ

# ਗੁੱਗਾ ਗਪੌੜਾ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

*ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅਸਲ ਮਕਸਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਤੇ ਚਲਣ, ਅੰਧ ਵਿਸ਼ਵਾਸ਼ਾਂ ਤੇ ਫੋਕੇ ਕਰਮ-ਕਾਡਾਂ ਤੋਂ ਦੂਰ ਰਹਿਣ ਦੀ ਵਕਾਲਤ ਕਰਨ ਦੇ ਨਾਲ ਨਾਲ ਭਾਈ ਦਿੱਤ ਸਿੰਘ ਜੀ ਦੀਆਂ ਇਕ ਸਦੀ ਤੋਂ ਵੱਧ ਵਾਲੀਆਂ ਵੱਖ ਵੱਖ ਰੂਪਾਂ ਵਾਲੀਆਂ ਲੇਖਣੀਆਂ ਤੋਂ ਜਾਣੂ ਕਰਵਾਉਣਾ ਵੀ ਹੈ।*

*ਅੰਤਾਂ ਦੀ ਖੁਸ਼ੀ ਹੁੰਦੀ ਹੈ ਇਹ ਜਾਣਕੇ ਕਿ ਪਾਠਕ ਗਿਆਨੀ ਜੀ ਦੀਆਂ ਰਚਨਾਵਾਂ ਪੜ੍ਹਨ ਦੀ ਤੀਬਰ ਇੱਛਾ ਰੱਖਦੇ ਹਨ। ਹਰ ਮਹੀਨੇ ਲੱਗਭਗ 10 ਅਜੇਹੇ ਫੋਨ ਆਉਂਦੇ ਹਨ ਜਿਹਨਾਂ ਰਾਹੀਂ ਗਿਆਨੀ ਜੀ ਦੀਆਂ ਰਚਨਾਵਾਂ ਦੀ ਮੰਗ ਕੀਤੀ ਗਈ ਹੁੰਦੀ ਹੈ ਤੇ ਉਹ ਤੁਰੰਤ ਪੂਰੀ ਕਰ ਦਿੱਤੀ ਜਾਂਦੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਹ ਮਹਿਸੂਸ ਕਰਦਾ ਹੈ ਕਿ 111 ਸਾਲ ਬਾਅਦ ਵੀ ਸਿੱਖ ਸੰਗਤਾਂ ਵੱਲੋਂ ਗਿਆਨੀ ਜੀ ਦੀ ਸੋਚ ਪ੍ਰਤੀ ਸੰਜੀਦਗੀ ਹੈ। ਪਹਿਲਾਂ ਢਾਈ ਸਾਲ ਖਾਲਸਾ ਅਖ਼ਬਾਰ ਤੇ ਫਿਰ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਪਾਠਕਾਂ ਦੇ ਰੂ-ਬ-ਰੂ ਕਰ ਚੁੱਕੇ ਹਾਂ। ਇਸੇ ਲੜੀ ਤਹਿਤ "ਗੁੱਗਾ ਗਪੌੜਾ" ਅਕਤੂਬਰ 2012 ਅੰਕ ਤੋਂ ਸ਼ੁਰੂ ਕੀਤਾ ਗਿਆ ਸੀ। ਇਸ ਮਹੀਨੇ ਆਖਰੀ ਕਿਸ਼ਤ ਹੈ। ਅਪ੍ਰੈਲ ਤੋਂ ਮੀਰਾਂ ਮਨੌਤ ਲੜੀਵਾਰ ਸ਼ੁਰੂ ਹੋਵੇਗਾ।*

*ਮੁੱਖ ਸੰਪਾਦਕ*

*ੴ ਸਤਿਗੁਰ ਪ੍ਰਸਾਦਿ*

## *ਬਿਬੇਕ ਸਿੰਘ*

ਦੋਹਰਾ-ਉਠ ਭਗਤਾ ਹੁਣ ਸਿੰਘ ਸਜ ਛੱਡ ਮਾੜੀ ਦਾ ਸੰਗ॥
ਗੁੱਗੇ ਪਿਛੇ ਕਿਯੋ ਪਿਆ ਤੂੰ ਭੀ ਕਰ ਕੁਛ ਜੰਗ॥੨੧੭॥
ਹੁਣ ਤਾਂ ਪਊ ਛੱਡਨਾ ਤੈਨੂੰ। ਨਾਲ ਰਲਾ ਲੈ ਦੂਜਾ ਮੈਨੂੰ॥
ਅਰ ਮਨਮਤ ਹਰਿ ਤੀਜਾ ਭਾਈ। ਹੋਰ ਬੁਲਾਉ ਸਖੇ ਸਹਾਈ॥
ਸਭ ਮਿਲ ਅੰਮ੍ਰਿਤ ਕਰੀਏ ਪਾਨ। ਐਵੇਂ ਨਾ ਦਿਨ ਸਾਡੇ ਜਾਨ॥
ਜਿਸ ਪਰ ਮਨ ਮਤ ਸਿੰਘ ਵਿਚਾਰਾ। ਬੋਲਯਾ ਕਰ ਕੇ ਜੀਉ ਕਰਾਰਾ॥
ਮੈਂ ਭੀ ਮਨਮਤ ਤਜ ਕਰ ਸਾਰੀ। ਸਿੰਘ ਸਜਾਂਗਾ ਅੰਮ੍ਰਿਤ ਧਾਰੀ॥
ਜਿਸ ਪਰ ਭਗਤ ਛਡ ਭੈ ਸਾਰਾ। ਬੋਲ ਉਠਿਆ ਮੁਖ ਤੇ ਜੈਕਾਰਾ॥
ਸਤਿ ਸ੍ਰੀ ਅਕਾਲ ਗਜਾਈ। ਮਾੜੀ ਸਾਰੀ ਗੂੰਜ ਮਚਾਈ॥
ਲਗਿਆ ਕਹਨ ਜਾਓ ਸਭ ਲੋਗੋ। ਅਪਨੇ ਘਰੀਂ ਜਾਇ ਸੁਖ ਭੋਗੋ॥
ਇਹ ਗੁਗੇ ਦਾ ਜੋਇ ਗਪੌੜਾ। ਹੁਣ ਇਸ ਜਾਗਾ ਤੇ ਹੈ ਦੌੜਾ॥
ਹੁਣ ਹੈ ਦਸਮ ਗੁਰੂ ਦਾ ਰਾਜ। ਖੁੱਲ੍ਹ ਗਿਆ ਗੁਗੇ ਦਾ ਪਾਜ॥
ਇਸ ਦਾ ਪਿਛਾ ਛਡੋ ਅੱਜ। ਮੂਲ ਨ ਲਾਓ ਕੋਈ ਪੱਜ॥
ਧਰਮ ਰਾਜ ਵਿਚ ਵਸ ਸੁਖ ਪਾਓ। ਅਪਨੇ ਮਨ ਦੇ ਭਰਮ ਗਵਾਓ॥
ਸਮਾਂ ਹੈ ਅਮਨ ਸੁਹਾਵਾ। ਕਰੋ ਦੂਰ ਸਭ ਪਾਪਾਂ ਖਾਵਾ॥੨੧੯॥
ਦੋਹਰਾ-ਜਦ ਇਨਾ ਰੌਲਾ ਪਿਆ ਹੋਈ ਵਦੀ ਬਹਾਰ॥
ਜਗਾ ਜਗਾ ਤੇ ਫਤੇ ਦੀ ਪੈ ਗਈ ਸੀ ਘੁਨ ਕਾਰ॥੨੧੮॥
ਚੌਪਈ-ਤਦ ਸਭ ਚੁੱਕ ਬਿਸਤਰੇ ਚਲੇ। ਅਪਨੇ ਘਰ ਦੇ ਰਸਤੇ ਮੱਲੇ॥
ਅਰ ਮੈਂ ਭੀ ਸਭਨਾਂ ਸੰਗ। ਆਇਆ ਨੱਗਰ ਹੋ ਕੇ ਦੰਗ॥
ਅਗੋਂ ਦੇਖ ਪਿੰਡ ਦੇ ਲੋਗ। ਕਰਨ ਖਿਆਲ ਹੋਤਾ ਜੋ ਜੋਗ॥
ਆਖਨ ਅੱਜ ਭਗਤ ਭਗਤਾਈ। ਛੱਡ ਗੁਰੂ ਦੀ ਸਿੱਖੀ ਪਾਈ॥
ਜਿਸ ਪਰ ਅਸੀਂ ਦੀਵਾਨ ਲਗਾਯਾ॥ ਗੁਰੂ ਗ੍ਰੰਥ ਅਸਵਾਰਾ ਆਯਾ॥
ਕੀਤਾ ਪਾਠ ਰਸੀਲੀ ਬਾਦੀ। ਸੁਨ ਸੁਨ ਰਾਜੀ ਹੋਨ ਪਰਾਣੀ॥
ਫਿਰ ਜਦ ਸ਼ਬਦ ਜੋਟੀਆਂ ਗਾਏ। ਤਦ ਤਾਂ ਲੋਗ ਹੰਭ ਕਰ ਆਏ॥
ਬੈਠਨ ਜੋਗੀ ਜਗਾ ਨ ਕੋਈ। ਇਤਨੀ ਖਲਕਤ ਕੱਠੀ ਹੋਈ॥
ਨਰ ਨਾਰੀ ਅਥ ਬੁੱਢੇਬਾਲ। ਦੇਖਨ ਲਗੇ ਚਾਉਦੇ ਨਾਲ॥
ਉਸੀ ਵਕਤ ਅੰਮ੍ਰਿਤ ਕਰ ਤਿਆਰ। ਕਹਿ ਸਭਨ ਕੋ ਊਚ ਪੁਕਾਰ॥
ਦੇ ਵਖਯਾਨ ਇਕ ਵਡਭਾਗੀ। ਅੰਮ੍ਰਿਤ ਸ਼ਕਤੀ ਜਿਸ ਵਿਚ ਸਾਰੀ॥

ਕਹਾ ਆਓ ਸਭ ਪੁਰਖਾਂ ਨਾਰੀ। ਚੜ੍ਹੋ ਜਹਾਜ ਲਹੋ ਸੁਖ ਭਾਰੀ॥
ਇਹ ਵੇਲਾ ਫਿਰ ਹੱਥ ਨ ਆਊ। ਦੇਖਦਿਆਂ ਹੀ ਹੈ ਛਲ ਜਾਊ॥
ਜਿਸ ਪਰ ਸੁਨ ਕੇ ਬਹੁਤ ਪਿਆਰੇ। ਕਮਰ ਕਸੇ ਕਰ ਖੜੇ ਵਿਚਾਰੇ॥
ਅਰ ਫਿਰ ਕਈ ਬੀਬੀਆਂ ਮਾਈਆਂ। ਅੰਮ੍ਰਿਤ ਛਕਣੇ ਕਾਰਨ ਆਈਆਂ॥
ਕਲ ਕਾਹਦੀ ਸਾਰਾ ਪਿੰਡ। ਖੜਾ ਚੁਫੇਰੇ ਸਾਡੇ ਖਿੰਡ॥
ਲਗਾ ਵਰਤਨ ਅੰਮ੍ਰਿਤ ਮੇਹ। ਸੁੱਕੇ ਹਰੇ ਕਰੇ ਜਿਨ ਨੇਹ॥
ਸਾਰੇ ਨੱਗਰ ਇਕ ਵਾਰ। ਸਿੰਘ ਧਰਮ ਕੀਤਾ ਅਖਤਿਆਰ॥
ਜਿਸ ਪਰ ਲਗੇ ਕੜਾਹਾਂ ਗੱਫੇ। ਮਿਲਦੇ ਭਾਈ ਪਾ ਕਰ ਜੱਫੇ॥
ਕਰਦ ਕਤੇ ਕਰਪਾਨਾਂ ਨਾਲ। ਸਾਰੇ ਸਜੇ ਬ੍ਰਿਧ ਅਰ ਬਾਲ॥
ਵਾਹਿਗੁਰੂ ਮੁਖ ਜਾਪ ਉਚਾਰਨ। ਆਪ ਤਰੇ ਔਰਨ ਕੋ ਤਾਰਨ॥
ਤਦ ਮੈਂ ਧਰਮਸ਼ਾਲ ਬਨਵਾ ਕੇ। ਗੁਰੂ ਗ੍ਰੰਥ ਅਸਵਾਰਾ ਲਾ ਕੇ॥
ਇਕ ਸਿੰਘ ਨੂੰ ਕਰ ਉਸ ਜਾਗਾ। ਫਿਰ ਅਗੇ ਨੂੰ ਤੁਰਨੇ ਲਾਗਾ॥
ਪਰ ਸਿੰਘਾਂ ਨੇ ਪ੍ਰੇਮ ਜਿਤਾਇਆ। ਜਿਸ ਤੇ ਪਾਇ ਮੋਹ ਦੀ ਮਾਯਾ॥
ਮੈਨੂੰ ਰਖਣ ਚਾਹੁਣ ਸਾਰੇ। ਪਰ ਮੈਂ ਸਭ ਨੂੰ ਫਤੇ ਉਚਾਰੇ॥
ਤੁਰ ਪਿਆ ਅਪਨੇ ਓਸੇ ਸਲ। ਕੋਈ ਸਿੰਘ ਨ ਲੀਤਾ ਗਲ॥
ਇਹ ਮੈਂ ਤੈਨੂੰ ਦਸਿਆ ਸਾਰਾ। ਜੋ ਮੈਂ ਕੀਤਾ ਸੈਲ ਮਝਾਰਾ॥੨੨੦॥

## ਗੁਰ ਬਲਭ ਸਿੰਘ

ਦੋਹਰਾ-ਇਹ ਤਾਂ ਗਬਰ ਮਾਰਿਆ ਤੈਂ ਬਲ ਅਪਨੇ ਨਾਲ॥
ਇਸ ਗੁੱਗੇ ਨੇ ਦੇਸ ਦਾ ਬੇੜਾ ਦਿਤਾ ਗਾਲ॥੨੨੧॥
ਚੌਪਈ-ਸੱਚ ਮੁਚ ਹੀ ਏ ਗਪੌੜਾ। ਆਖਨ ਕਹ ਕੇ ਲੰਬਾ ਚੌੜਾ॥
ਜਿਸ ਤੇ ਮੂਰਖ ਅਕਲੋਂ ਹੀਨ। ਹੋਇ ਗਏ ਹਨ ਉਸਦੇ ਦੀਨ॥
ਪਰ ਤੈਂ ਕੀਤਾ ਪਰ ਉਪਕਾਰ। ਸੋ ਕਿਆ ਆਖਾਂ ਮੁਖੋਂ ਉਚਾਰ॥
ਧੰਨਯ ਜਨਮ ਤੇਰਾ ਹੈ ਭਾਈ। ਜਿਸ ਇਹ ਕੀਤਾ ਚਾਇ ਕੁਮਾਈ॥
ਗਲੋਂ ਬਲਾਇ ਕਰੀ ਤੈ ਦੂਰ। ਮੂਰਖ ਲੋਗਾਂ ਨੂੰ ਵੱਡ ਘੂਰ॥
ਨਹੀਂ ਭਲਾ ਇਹ ਪਾਮਰ ਪ੍ਰਾਜੀ। ਨਰਮੀ ਨਾਲ ਹੋਨ ਕਦ ਰਾਜੀ॥
ਮੈਂ ਤਾਂ ਗਦ ਗਦ ਹੋ ਗਿਆ ਭਾਈ। ਤੇਰੀ ਦੇਖੀ ਜਦੋਂ ਕੁਮਾਈ॥
ਐਸੇ ਸਿੰਘ ਨੇ ਜੇ ਬਹੁਤੇ। ਤਾਂ ਇਹ ਪੰਥ ਮੰਜ਼ਲ ਪਰ ਪਹੁਚੇ॥
ਪਰ ਕਯਾ ਕਰੀਏ ਟੁਕੜ ਗਦਾਈ। ਜੰਮ ਗਏ ਪੰਥ ਵਿਚ ਪੈ ਜਗੁ ਵਾਈ॥
ਧਰਮ ਕਰਮ ਦੇ ਰਾਹੁ ਨਾ ਜਾਂਦੇ। ਅੰਵੇਂ ਮੰਗ ਪਿੰਨ ਕੇ ਖਾਂਦੇ॥
ਪਰ ਉਪਰ ਤੇ ਸਿੰਘ ਦਸਾਓਨ। ਅੰਦਰ ਮਨ ਮਤੀ ਦਰਸਾਉਨ॥
ਬਨੇ ਦਾਸ ਹਨ ਦਮੜੇ ਕੇਰੇ। ਮਨ ਦੀ ਇੱਛਾ ਨੇ ਹਨ ਘੇਰੇ॥
ਏਹੋ ਜੇਹੇ ਪੁਰਖ ਨਕਾਰੇ। ਕਿਆ ਕਰ ਸਕਨਗੇ ਉਪਕਾਰੇ॥
ਪਰ ਤੈਂ ਚੰਗਾ ਕੀਤਾ ਕਾਜ। ਦਿਆ ਕਰੇ ਤੁਧ ਪਰ ਮਹਾਰਾਜ॥
ਜਿਸ ਗੁਰ ਦਾ ਤੈਂ ਅੰਮ੍ਰਿਤ ਦੀਆ। ਸੋ ਗੁਰ ਰਖਕ ਤੁਮਰਾ ਥੀਆ॥
ਆਓ ਇਸ ਆਨੰਦ ਦੇ ਵਿਚ। ਗਾਈਏ ਸ਼ਬਦ ਪ੍ਰੇਮ ਦੀ ਖਿਚ॥
ਤਦ ਦੋਨਾਂ ਨੇ ਸ਼ਬਦ ਸੁਨਾਏ। ਜੈਕਾਰੇ ਮੁਖ ਵਿਚ ਉਚ ਗਜਾਏ॥
ਜਿਸ ਪਰ ਹੋਏ ਵਡੇ ਅਨੰਦ। ਰਚੇ ਗੁਰੂ ਸੋਭਾ ਵਿਚ ਛੰਦ।॥੨੨੨॥

## ਛੰਦ

ਹੇ ਦਸਮ ਕਲਗੀ ਧਰ ਗੁਰੂ ਏਹ ਦਾਨ ਹਮ ਕੋ ਦੀਜੀਏ
ਮਨ ਔਰ ਤਨ ਧਨ ਤੇ ਸਦਾ ਨਿਜ ਚਰਨ ਸ਼ਰਨੀ ਲੀਜੀਏ॥
ਬਿਨ ਆਪ ਤੇ ਨਹਿ ਵਾਕ ਕੋਈ ਮਨ ਹਮਾਰੇ ਮੇਂ ਵਸੇਂ॥
ਸਭ ਜਗਤ ਰਟ ਗੁਨ ਆਪ ਕੈ ਕਰ ਦਰਸ ਪਰਸਨ ਮੇਂ ਧਸੇ॥
ਏਹ ਸਗਲ ਜੋਇ ਪਖੰਡ ਜਗ ਮਹਿ ਆਇ ਕਰ ਫੈਲੇ ਵਡੇ॥
ਸਭ ਮੜੀ ਔਰ ਮਸਾਨ ਗੁੱਗਾ ਭੈਰੋਂ ਭੂਤ ਨ ਮਨ ਗਡੇ॥
ਏਹ ਉੜੇ ਧਰਤ ਤੇ ਪਾਇ ਤਬ ਬਲ ਛੁਟੇਂ ਲੋਗ ਅਜੋਗ ਸੇ॥
ਇਕ ਪੂਜ ਪੁਰਬ ਅਕਾਲ ਕੋ ਫਿਰ ਮੁਕਤ ਪਾਵਹਿ ਰੋਗ ਸੇ॥੨੨੩॥

*.....ਸਮਾਪਤ....*

## ਸਮੂਹ ਪਾਠਕਾਂ ਲਈ ਸੂਚਨਾ

**ਸਮੂਹ ਪਾਠਕਾਂ ਲਈ ਖੁਸ਼-ਖ਼ਬਰੀ ਹੈ ਕਿ ਦਸੰਬਰ 2012 ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ ਪੰਜਾਬੀ ਹੁਣ ਲਗਾਤਾਰ ਹੇਠ ਲਿਖੀਆਂ ਦੋ ਸਾਈਟਾਂ ਤੇ ਪੜ੍ਹੀ ਜਾ ਸਕਦੀ ਹੈ। ਪੱਤ੍ਰਿਕਾ 1-1-10 ਤੋਂ ਸ਼ੁਰੂ ਹੋਈ ਸੀ ਇਸ ਲਈ 1-1-10 ਤੋਂ ਸਾਰੇ ਮਹੀਨਿਆਂ ਦੀਆਂ ਪੱਤ੍ਰਿਕਾਵਾਂ ਸਮੇਤ ਗਿਆਨੀ ਦਿੱਤ ਸਿੰਘ ਸਬੰਧੀ ਲਿਖਤਾਂ ਉਹਨਾਂ ਦੁਆਰਾ ਲਿਖੀਆਂ ਪੁਸਤਕਾਂ ਤੇ ਉਹਨਾਂ ਦੀ ਜੀਵਨੀ ਵੀ ਪੜ੍ਹੀ ਜਾ ਸਕਦੀ ਹੈ। ਗਿਆਨੀ ਦਿੱਤ ਸਿੰਘ ਜੀ ਸਬੰਧੀ ਹਰ ਤਰ੍ਹਾਂ ਦੀਆਂ ਹੋ ਰਹੀਆਂ ਸਰਗਮੀਆਂ ਦੀ ਵੀ ਜਾਣਕਾਰੀ ਪੜ੍ਹੀ ਜਾ ਸਕਦੀ ਹੈ।**

**www.bhaiditsinghpatrika.com**
**www.mehatpurias.com**

# ਇਸਤਰੀ ਦਾ ਆਦਰ:
# ਕਿਸੇ ਕੌਮ ਦੇ ਸੱਭਿਆਚਾਰ ਦਾ ਨਾਪ

**ਡਾ. ਹਰਚੰਦ ਸਿੰਘ ਸਰਹਿੰਦੀ**

ਨਾਰੀ ਦਾ ਨਾਂ ਲੈਂਦਿਆਂ ਹੀ, ਤਿਆਗ, ਸਹਿਣਸ਼ੀਲਤਾ ਅਤੇ ਬਲੀਦਾਨ ਦੀ ਤਸਵੀਰ ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਇਸਤਰੀ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ, ਨਾਨਕ ਸਿੰਘ ਲਿਖਦਾ ਹੈ-''ਓ ਇਸਤਰੀ! ਤੂੰ ਏਡੀ ਉੱਚਤਾ, ਏਡੀ ਵਿਸ਼ਾਲਤਾ ਕਿੱਥੋਂ ਪ੍ਰਾਪਤ ਕਰ ਲਈ? ਸਹਿਣਸ਼ੀਲਤਾ ਦੇ ਸੋਮੇ ਤੇਰੇ ਅੰਦਰ, ਮਮਤਾ ਦੀਆਂ ਕਾਂਗਾਂ ਤੇਰੇ ਵਿੱਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿੱਚ, ਪਿਆਰ ਦੇ ਅਥਾਹ ਸਮੁੰਦਰ ਤੇਰੇ ਵਿੱਚ। ਇਹ ਸ਼ਭ ਕੁੱਝ, ਹੇ ਇਸਤਰੀ! ਤੂੰ ਕਿੱਥੋਂ ਪ੍ਰਾਪਤ ਕਰ ਲਿਆ? ('ਅੱਧ-ਖਿੜਿਆ ਫੁੱਲ' ਵਿਚੋਂ)! ਗੱਲ ਕੀ, ਔਰਤ ਕੁਦਰਤ ਦਾ ਇੱਕ ਅਜਿਹਾ ਅਦਭੁੱਤ ਤੇ ਰਹੱਸਮਈ ਕਰਿਸ਼ਮਾ ਹੈ ਜੋ ਆਦਿ-ਕਾਲ ਤੋਂ ਹੀ ਸਾਰੇ ਸੰਸਾਰ ਦਾ ਭਾਰ ਚੁੱਕੀ ਫਿਰਦੀ ਹੈ। ਇੰਝ ਜਾਪਦਾ ਹੈ ਜਿਵੇਂ ਧਰਤੀ, ਬਲਦ ਦਿਆਂ ਸਿੰਗਾਂ ਤੋਂ ਆਪਣਾ ਸਥਾਨ ਬਦਲ ਕੇ ਔਰਤ ਦਿਆਂ ਮੋਢਿਆਂ 'ਤੇ ਆ ਟਿਕੀ ਹੋਵੇ। ਦੂਜੇ ਬੰਨੇ, ਮਰਦ ਜਨਮ ਤੋਂ ਲੈ ਕੇ ਮਰਨ ਤੱਕ ਹਰ ਕੰਮ ਲਈ ਔਰਤ ' ਤੇ ਨਿਰਭਰ ਕਰਦਾ ਹੈ, ਕਦੇ ਮਾਂ, ਕਦੇ ਭੈਣ ਤੇ ਕਦੇ ਪਤਨੀ ਦੇ ਰੂਪ ਵਿੱਚ। ਜ਼ਾਹਿਰ ਹੈ, ਔਰਤ, ਮਰਦ ਨੂੰ 'ਰੱਬ' ਵੱਲੋਂ ਦਿੱਤੀ ਸਭ ਤੋਂ ਸ੍ਰੇਸ਼ਠ ਸੌਗ਼ਾਤ ਹੈ।

ਸੋ, ਕਿਹਾ ਜਾ ਸਕਦਾ ਹੈ ਕਿ ਔਰਤ ਸੰਸਾਰ ਰੂਪੀ ਬਾਗ਼ ਵਿੱਚ ਸਭ ਤੋਂ ਉੱਤਮ ਫੁੱਲ ਹੈ। ਇਹ ਸੰਸਾਰ ਕਦੇ ਏਨਾ, ਖ਼ੂਬਸੂਰਤ ਤੇ ਦਿਲਕਸ਼ ਨਾ ਹੁੰਦਾ ਜੇ ਇਸ ਵਿੱਚ ਔਰਤ ਨਾ ਹੁੰਦੀ, ਕਿਉਂਕਿ ''ਧਰਤੀ 'ਤੇ ਜੋ ਕੁਝ ਸੋਹਣਾ ਹੈ, ਉਸ ਦੇ ਪਿੱਛੇ ਨਾਰ ਅਵੱਸ਼ ਹੈ।" ਸ਼ਿਵ ਕੁਮਾਰ ਬਟਾਲਵੀ। ਸੱਚਮੁੱਚ ਹੀ, ''ਵਜੂਦੇ ਜ਼ਨ ਸੇ ਹੈ ਤਸਵੀਰ ਕਾਇਨਾਤ ਮੈਂ।" ਇਕਬਾਲ। ਪਰ ਇਸ ਸਭ ਕੁਝ ਦੇ ਬਾਵਜੂਦ ਔਰਤ ਜਨਮ ਤੋਂ ਹੀ ਵਿਤਕਰੇ ਦਾ ਸ਼ਿਕਾਰ ਹੋ ਜਾਂਦੀ ਹੈ। ਘਰ ਤੇ ਸਮਾਜ ਵਿੱਚ ਉਸ ਦਾ ਸਥਾਨ ਮਰਦਾਂ ਨਾਲੋਂ ਕਿਤੇ ਨੀਵਾਂ ਮੰਨਿਆਂ ਜਾਂਦਾ ਹੈ। ਉਸ ਦੀ ਪ੍ਰਵਰਿਸ਼ ਇਸ ਢੰਗ ਨਾਲ ਕੀਤੀ ਜਾਂਦੀ ਹੈ ਕਿ ਉਸ ਦੇ ਮਨ ਅੰਦਰ ਸੁਤੰਤਰ ਰਾਹ ਉੱਤੇ ਤੁਰਨ ਦੀ ਲਾਲਸਾ ਨਾ ਜਾਗੇ। ਅਜੀਤ ਕੌਰ, ਜਿਸ ਨੇ ਔਰਤ ਦੀ ਵੇਦਨਾ ਨੂੰ ਆਪਣੀਆਂ ਬਹੁਤੀਆਂ ਲਿਖਤਾਂ ਵਿੱਚ ਕੇਂਦਰ -ਬਿੰਦੂ ਬਣਾਇਆਂ ਹੋਇਆ ਹੈ, 'ਖ਼ਾਨਾਬਦੋਸ਼' ਵਿੱਚ ਲਿਖਦੀ ਹੈ:

*ਗੁਨਾਹਿ ਅੱਵਲ- ਔਰਤ ਹੋਣਾ*
*ਗੁਨਾਹਿ ਦੋਮ- ਇਕੱਲੀ ਔਰਤ*
*ਗੁਨਾਹਿ ਸੋਮ- ਇਕੱਲੀ ਤੇ ਆਪਣੀ ਰੋਟੀ ਆਪ ਕਮਾਂਦੀ ਔਰਤ*

ਗੁਨਾਹਿ ਅਜ਼ੀਮ-ਤਰੀਨ- ਆਪਣੀ ਰੋਟੀ ਆਪ ਕਮਾਂਦੀ, ਜ਼ਹੀਨ, ਖ਼ੁਦਦਾਰ, ਇਕੱਲੀ ਔਰਤ, ਇਸ ਦੇਵਤਿਆਂ ਦੇ ਮੁਲਕ ਹਿੰਦੁਸਤਾਨ ਵਿੱਚ।

ਔਰਤ ਪ੍ਰਤੀ ਮਰਦ ਦੀ ਨਕਾਰਾਤਮਕ ਸੋਚ ਦੀਆਂ ਜੜ੍ਹਾਂ ਸਾਡੇ ਵਿੱਚ ਬਹੁਤ ਡੂੰਘੀਆਂ ਲੱਗੀਆਂ ਹੋਈਆਂ ਹਨ। ਪ੍ਰਾਚੀਨ ਸਾਹਿਤ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਨਾਥ-ਜੋਗੀਆਂ ਨੇ ਔਰਤ ਜਾਤੀ ਨੂੰ 'ਬੁਰੇ ਦੀ ਹੱਦ ਤੱਕ' ਭੰਡਿਆ ਹੈ। ਪਰ ਔਰਤ ਦੇ ਅਕਸ ਨੂੰ ਵਿਗਾੜਨ ਵਿੱਚ ਮਨੂੰ ਮਹਾਰਾਜ ਨੇ ਮੋਹਰੀ ਰੋਲ ਅਦਾ ਕੀਤਾ ਹੈ। ਮਨੂੰ ਰਚਿਤ ਗ੍ਰੰਥ, ਜਿਸਨੂੰ 'ਮਨੂੰ ਸਿਮ੍ਰਤੀ' ਕਿਹਾ ਜਾਂਦਾ ਹੈ, ਔਰਤ ਲਈ ਤਾਂ 'ਜ਼ਹਿਰ ਦੀ ਗੰਦਲ' ਹੈ। ਮਿਸਾਲ ਵਜੋਂ, ਮਨੂੰ ਆਪਣੇ ਗ੍ਰੰਥ ਵਿੱਚ ਲਿਖਦਾ ਹੈ ਕਿ ਵਿਆਹ ਤੋਂ ਬਾਅਦ ਇਸਤਰੀ 'ਤੇ ਏਨਾ ਭਾਰ ਪਾ ਦਿਓ ਕਿ ਉਸ ਨੂੰ ਕੁਝ ਸੁੱਝੇ ਹੀ ਨਾ। ਉਸ ਦਾ ਕੰਮ ਪਤੀ ਦੀ ਸੇਵਾ ਕਰਨਾ, ਬੱਚੇ ਜੰਮਣਾ, ਕੱਪੜੇ ਧੋਣਾ, ਰੋਟੀ ਪਕਾਉਣਾ, ਭਾਂਡੇ ਮਾਂਜਣਾ ਆਦਿ ਹੈ। ਦੂਜੇ ਪਾਸੇ, ਮਨੂੰ ਮਹਾਰਾਜ ਨੇ ਮਰਦ ਨੂੰ ਖ਼ੂਬ ਖੁੱਲ੍ਹਾਂ ਬਖ਼ਸ਼ੀਆਂ ਹਨ। ਮਿਸਾਲ ਵਜੋਂ ਮਨੂੰ ਕਹਿੰਦਾ ਹੈ ਕਿ ਜੇ ਪਤਨੀ ਮਰ ਜਾਵੇ ਤਾਂ ਪਤੀ ਨੂੰ ਚਾਹੀਦਾ ਹੈ ਕਿ ਪਤਨੀ ਨੂੰ ਅੱਗ ਦੀ ਭੇਂਟ ਕਰ ਦੇਣ ਤੋਂ ਬਾਅਦ ਦੂਜਾ ਵਿਆਹ ਕਰ ਲਵੇ ਤੇ ਉਸ ਨੂੰ ਗਰਭ ਯੋਗ ਬਣਾਉਣ ਵਿੱਚ ਮਸਤ ਹੋ ਜਾਵੇ। ਇਸ ਦੇ ਉਲਟ, ਵਿਧਵਾ

ਲਈ ਹਦਾਇਤ ਹੈ ਕਿ ਉਹ ਪਰਾਏ ਪੁਰਸ਼ ਦਾ ਕਦੇ ਨਾਂ ਵੀ ਨਾ ਲਵੇ।

ਜ਼ਾਹਿਰ ਹੈ, ਔਰਤ ਤੇ ਮਰਦ ਲਈ ਦੋ ਵੱਖਰੀ ਕਿਸਮ ਦੇ ਇਖ਼ਲਾਕੀ ਕਾਨੂੰਨ ਹਨ, ਦੋ ਵੱਖਰੀ ਕਿਸਮ ਦੀ ਇਖ਼ਲਾਕੀ ਕਦਰਾਂ-ਕੀਮਤਾਂ ਹਨ, ਜਿਨ੍ਹਾਂ ਤਹਿਤ ਔਰਤ ਦੀ ਹਰ ਗੱਲ ਦਾ ਫ਼ੈਸਲਾ ਮਰਦ ਨੇ ਕਰਨਾ ਹੁੰਦਾ ਹੈ। ਹੌਲ਼ੀ-ਹੌਲ਼ੀ ਗੱਲ ਇੱਥੇ ਤੱਕ ਅੱਪੜ ਗਈ ਕਿ 'ਜ਼ਰ, ਜੋਰੂ ਤੇ ਜ਼ਮੀਨ' ਨੂੰ ਇਕੋ ਨਜ਼ਰ ਨਾਲ ਵੇਖਿਆ ਜਾਣ ਲਗ ਪਿਆ। ਗੱਲ ਕੀ, ਮਨੂੰ ਨੇਂ ਔਰਤ ਨੂੰ ਇੱਕ ਨਿਰਜਿੰਦ ਵਸਤੂ ਬਣਾ ਦਿੱਤਾ; ਬੱਸ, ਭੋਗਣ ਦੀ ਇੱਕ ਵਸਤੂ। ਹੈਰਾਨੀ ਦੀ ਗੱਲ ਹੈ ਕਿ ਸਾਡੇ ਕਈ ਉੱਚ ਰੁਤਬੇ ਵਾਲੇ ਧਾਰਮਿਕ ਰਹਿਬਰਾਂ ਨੇ ਵੀ ਔਰਤ ਪ੍ਰਤੀ ਘਟੀਆ ਸੋਚ ਦਾ ਪਸਾਰਾ ਕੀਤਾ ਹੈ। ਅਫ਼ਸੋਸ ਦੀ ਗੱਲ ਹੈ ਕਿ ਸਾਡੇ ਧਾਰਮਿਕ ਤੇ ਸਿਆਸੀ ਆਗੂ ਇਸ ਪੱਖੋਂ ਹੁਣ ਤੱਕ ਅਵੇਸਲੇ ਹੀ ਰਹੇ ਹਨ।

ਮਰਦ ਪ੍ਰਧਾਨ ਸਮਾਜ ਦੀ ਹਮੇਸ਼ਾ ਇਹੋ ਨੀਤੀ ਰਹੀ ਹੈ ਕਿ ਇਸਤਰੀ ਦੇ ਸੁਭਾਅ ਨੂੰ ਆਪਣੇ ਸਵਾਰਥ ਅਨੁਸਾਰ ਢਾਲਿਆ ਜਾਵੇ। ਇਸੇ ਕੁਟਲ ਨੀਤੀ ਤਹਿਤ ਮਰਦ ਨੇ ਇਸਤਰੀ ਦੇ ਸੁਭਾਅ ਬਾਰੇ ਇਹ ਢਕੌਂਸਲਾ ਘੜ ਲਿਆ ਹੈ ਕਿ ''ਇਸਤਰੀ ਨੂੰ ਕੁਦਰਤ ਨੇ ਕੁਝ ਇਸ ਤਰ੍ਹਾਂ ਬਣਾਇਆ ਹੈ ਕਿ ਉਹ ਆਪਣੀ ਜ਼ਿੰਦਗੀ ਵਿੱਚ ਕੇਵਲ ਇੱਕ ਨਾਲ ਪਿਆਰ ਕਰਦੀ ਹੈ ਅਤੇ ਉਸ ਉੱਤੇ ਆਪਣੀ ਜਾਨ ਨਿਛਾਵਰ ਕਰ ਦਿੰਦੀ ਹੈ।".. ਅਤੇ ਪੁਰਸ਼ ਦੇ ਸੁਭਾਅ ਬਾਰੇ ਮਰਦਾਂ ਦਾ ਕਹਿਣਾ ਹੈ ਕਿ''ਪੁਰਸ਼ ਦੇ ਸੁਭਾਅ ਵਿੱਚ ਵੰਨ-ਸੁਵੰਨਤਾ ਹੈ। ਉਹ ਇਕ ਤੋਂ ਵੱਧ ਪਤਨੀਆਂ ਦੀ ਲਾਲਸਾ ਰੱਖਦਾ ਹੈ ਤੇ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿੰਦਾ ਹੈ।" ਚਲੋ! ਮੰਨ ਲੈਂਦੇ ਹਾਂ। ਪਰ ਹਰ ਵੇਲੇ ਨਵੀਂ ਇਸਤਰੀ ਮਹੀਨੇ ਦੇ ਕੁਝ ਖ਼ਾਸ ਦਿਨਾਂ ਦੌਰਾਨ ਵਾਰ-ਵਾਰ ਇਕ ਮਰਦ ਦਾ ਸਾਥ ਲੋਚਦੀ ਹੈ ਅਤੇ ਉਹ ਮਰਦ ਕੋਈ ਵੀ ਹੋ ਸਕਦਾ ਹੈ, ਜਿਹੜਾ ਉਸ ਨੂੰ ਉਸ ਅਰਸੇ ਦੌਰਾਨ ਟੱਕਰ ਜਾਵੇ। ਪਰ ਭਾਰਤੀ ਨਾਰੀ ਦੀ ਇਹ ਮਹਾਨਤਾ ਹੈ ਕਿ ਉਹ ਆਪਣੇ ਪਤੀ ਤੱਕ ਸੀਮਿਤ ਰਹਿਣ ਨੂੰ ਹੀ ਆਪਣਾ ਧਰਮ ਸਮਝਦੀ ਹੈ। ਚੇਤੇ ਰਹੇ! ਇਸਤਰੀ ਕਾਮ-ਵੇਗ ਵਿੱਚ ਮਰਦ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹੈ। ਪਰ ਉਹ ਝਿਜਕਦੀ ਹੈ, ਸੰਕੋਚ ਕਰਦੀ ਹੈ, ਕਿਉਂਕਿ ਉਹ ਇੱਕ ਭਾਰਤੀ ਨਾਰੀ ਹੈ।

ਦਰਅਸਲ, ਭਾਰਤੀ ਸਮਾਜ ਵਿੱਚ ਔਰਤ ਲਈ ਥਾਂ-ਥਾਂ 'ਤੇ ਬੰਦਿਸ਼ਾਂ ਹਨ। ਇੱਥੋਂ ਤੱਕ ਕਿ ਉਸ ਦੇ ਹੱਸਣ 'ਤੇ ਵੀ ਜੰਦਰੇ ਲੱਗੇ ਹੋਏ ਹਨ ਅਤੇ ਰੋਣ 'ਤੇ ਵੀ ਪਾਬੰਦੀਆਂ ਆਇਦ ਹਨ (ਜੇ ਉਹ ਰੋਂਦੀ ਹੈ ਤਾਂ ਕਹਿੰਦੇ ਹਨ ਕਿ ਚਲਿੱਤਰ ਕਰਦੀ ਹੈ)। ਸਭ ਤੋਂ ਵੱਧ ਬਲਾਤਕਾਰ ਦੇ ਤਲਵਾਰ ਹਰ ਵੇਲੇ ਔਰਤ ਦੇ ਸਿਰ 'ਤੇ ਲਟਕਦੀ ਰਹਿੰਦੀ ਹੈ। ਔਰਤ ਦੇ ਹੋ ਰਹੇ ਸ਼ੋਸ਼ਣ ਸਬੰਧੀ ਦਲੀਪ ਕੌਰ ਟਿਵਾਣਾ ਦਾ ਕਹਿਣਾ ਹੈ ਕਿ ''ਕਾਰੋਬਾਰੀ ਥਾਵਾਂ ਉੱਤੇ ਔਰਤ ਦਾ ਸ਼ੋਸ਼ਣ ਹਰੇਕ ਪੱਧਰ 'ਤੇ ਹੋ ਰਿਹਾਹੈ। ਕੁਝ ਨੂੰ ਨੌਕਰੀ ਹਾਸਲ ਕਰਨ ਲਈ ਤੇ ਫਿਰ ਕੁਝ ਨੂੰ ਆਪਣੀ ਨੌਕਰੀ ਬਚਾਉਣ ਲਈ 'ਗ਼ਲਤ ਕੰਮ' ਕਰਨੇ ਪੈਂਦੇ ਹਨ। ਦੂਜਾ, ਔਰਤ ਚਾਹੇ ਕੰਮਕਾਰੀ ਹੋਵੇ ਜਾਂ ਘਰੇਲੂ, ਤਸ਼ੱਦਦ ਤੇ ਸ਼ੋਸ਼ਣ ਹਰ ਜਗ੍ਹਾਂ ਹੈ। ਜੇ ਉਹ ਆਪਣੇ ਪਤੀ ਦੀ ਕਿਸੇ ਗੱਲ ਦਾ ਵਿਰੋਧ ਕਰਦੀ ਹੈ ਤਾਂ ਪਤੀ ਪ੍ਰਮੇਸ਼ਰ ਉਸ ਦੇ ਵਿੰਗ-ਵਲ਼ ਕੱਢਣ ਲਈ ਡੰਡੋਰਕਾ ਚੁੱਕ ਕੇ, ਇਕ ਲੋਕ ਗੀਤ ਦੀ ਜ਼ੁਬਾਨੀ ਇਉਂ ਲਲਕਾਰਦਾ ਹੈ: ''ਕਰਦੂੰ ਗਜ਼ ਵਰਗੀ, ਜੇ ਮੁੜਕੇ ਬਰਾਬਰ ਬੋਲੀ। ਇਵੇਂ ਹੀ ਜਵਾਨ ਵਿਧਵਾ ਦੀਆਂ ਆਪਣੀਆਂ ਮਜਬੂਰੀਆਂ ਹਨ। ਵਿਧਵਾ ਨੂੰ ਕਈ ਪਤੰਗ ਸਮਝਿਆ ਜਾਂਦਾ ਹੈ, ਜਿਸ ਦੀ ਡੋਰ ਲੁੱਟਣ ਲਈ ਕਈ ਮਰਦ (ਮੁਸਟੰਡੇ) ਅੱਡੀ ਚੋਟੀ ਦਾ ਜ਼ੋਰ ਲਾ ਦਿੰਦੇ ਹਨ। ਇਹ ਵੀ ਇੱਕ ਸੱਚਾਈ ਹੈ ਕਿ ਜੇ ਪਤੀ ਮਰ ਜਾਵੇ ਤਾਂ ਪਤਨੀ ਸਾਰੀ ਉਮਰ ਇਕੱਲੀ ਰਹਿ ਕੇ ਔਲਾਦ ਨੂੰ ਸਾਂਭਦੀ ਹੈ, ਜਦੋਂ ਕਿ ਮਰਦ, ਆਮ ਤੌਰ ਤੇ ਚਾਲਾਕ, ਮੱਕਾਰ ਤੇ ਮੌਕਾਪ੍ਰਸਤ ਹੁੰਦੇ ਹਨ (ਜੇ ਪਤਨੀ ਕਿਸੇ ਗੰਭੀਰ ਰੋਗ ਤੋਂ ਪੀੜਤ ਹੋਵੇ ਤਾਂ ਪਤੀ ਦੇਵ ਕਈ ਵਾਰ ਐਡਵਾਂਸ ਬੁਕਿੰਗ ਵੀ ਕਰਵਾ ਕੇ ਰੱਖਦਾ ਹੈ)।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਔਰਤ ਲਈ ਪੈਰ-ਪੈਰ ਤੇ ਰੋਣ ਦਾ ਮੁਕਾਮ ਹੈ, ਜਿਵੇਂ ਉਹ ਧੁਰੋਂ ਹੀ ਇਹ ਲੇਖ ਲਿਖਵਾ ਕੇ ਲਿਆਈ ਹੋਵੇ। ਵਿਆਹ ਤੋਂ ਪਹਿਲਾਂ ਵੀ ਉਹ ਜ਼ੰਜੀਰਾਂ ਵਿੱਚ ਜਕੜੀ ਹੋਈ ਹੈ ਅਤੇ ਵਿਆਹ ਤੋਂ ਬਾਅਦ ਵੀ। ਸੁਰਜੀਤ ਪਾਤਰ ਦੀਆਂ ਸਤਰਾਂ ਹਨ:

*ਇਕ ਕੈਦ 'ਚੋਂ ਦੂਜੀ ਕੈਦ 'ਚ ਪਹੁੰਚ ਗਈ ਹੈ,*
*ਕੀ ਖੱਟਿਆ ਵਟਣਾ ਮਲਕੇ, ਮਹਿੰਦੀ ਲਾਕੇ।*

ਸੱਚ ਤਾਂ ਇਹ ਹੈ ਕਿ 'ਏਸ ਦੇਸ਼ ਦੀ ਹਰ ਧੀ ਦਾ ਮਸਤਕ ਖੋਟਾ ਹੈ।' ਅਜਿਹੇ ਮੰਦਭਾਗੇ ਹਾਲਾਤ ਨਾਲ ਜੂਝ ਰਹੀ ਔਰਤ, ਅਕਸਰ ਆਪਣੇ ਦਰਦ ਨੂੰ ਇੱਕ ਟਿੱਸ-ਟਿੱਸ

ਵੇਦ ਵਿਆਸਪਰ ਇਹ ਕਹਿਣਾ ਸ਼ਾਇਦ ਸੱਚ ਦੇ ਜ਼ਿਆਦਾ ਕਰੀਬ ਹੋਵੇਗਾ ਕਿ:

*ਨਾਰੀ ਨਾਮ ਇਕ ਐਸੇ ਅਹਿਸਾਸ ਦਾ ਹੈ,*
*ਜਿਵੇਂ ਜ਼ਖ਼ਮ 'ਚ ਪੀੜ ਹੈ ਘੁਲੀ ਰਹਿੰਦੀ। ਸ਼ਿਵ ਕੁਮਾਰ ਬਟਾਲਵੀ*

ਦੂਜੇ ਪਾਸੇ, ਸੁਤੰਤਰ ਤੇ ਸਵੈਮਾਨੀ ਮਰਦ ਕਿਸੇ ਕੋਲੋਂ ਨਹੀਂ ਡਰਦਾ ਅਤੇ ਨਾ ਹੀ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਦੀ ਪਾਲਣਾ ਕਰਦਾ ਹੈ। ਸਾਡੇ ਸ਼ਾਸਤਰਾਂ ਅਨੁਸਾਰ ਇਸਤਰੀ, ਪੁਰਸ਼ ਦੀ ਅਰਧਾਂਗਨੀ (ਅੱਧਾ ਅੰਗ) ਹੈ। ਪਰ ਮਰਦ ਵੱਲੋਂ ਇਸਤਰੀ ਨੂੰ ਕਦੇ ਵੀ ਬਰਾਬਰ ਦਾ ਅੱਧ ਨਹੀਂ ਸਮਝਿਆ ਗਿਆ।

ਪੰਜ ਸਦੀਆਂ ਪਹਿਲਾਂ, ਅੱਜ ਨਾਲੋਂ ਕਿਤੇ ਵੱਧ ਔਰਤ ਵਿਰੋਧੀ ਵਾਤਾਵਰਣ ਸੀ। ਉਦੋਂ ਬਾਬਾ ਨਾਨਕ ਨੇ ਸਮਾਜ ਨੂੰ ਸਾਹਮਣਿਓਂ ਲਲਕਾਰਿਆ ਅਤੇ ਤੜਪਦੀ ਔਰਤ ਦੇ ਹੱਕ ਵਿੱਚ ਆਵਾਜ਼ ਬੁਲੰਦ ਕੀਤੀ। ਇਸ ਕ੍ਰਾਂਤੀਕਾਰੀ ਕਦਮ ਨੂੰ ਅੱਗੇ ਤੋਰਦਿਆਂ, ਗੁਰੂ ਅਮਰਦਾਸ ਨੇ ਸਤੀ ਪ੍ਰਥਾ ਵਿਰੁੱਧ ਆਵਾਜ਼ ਉਠਾਈ। ਗੁਰੂ ਗੋਬਿੰਦ ਸਿੰਘ ਨੇ ਮਾਤਾ ਸਾਹਿਬ ਦੇਵਾਂ ਨੂੰ ਖਾਲਸੇ ਦੀ ਮਾਤਾ ਹੋਣ ਦਾ ਮਾਣ ਬਖ਼ਸ਼ਿਆ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਬੰਦੀ ਬਣਾਈ ਔਰਤ ਨੂੰ ਇਕ ਤਰ੍ਹਾਂ ਨਾਲ ਆਜ਼ਾਦ ਕਰ ਦਿੱਤਾ।

ਔਰਤ ਨੂੰ ਬੇਵਫ਼ਾ, ਝੂਠੀ ਤੇ ਧੋਖੇਬਾਜ਼ ਕਹਿਣ ਵਾਲਿਓ, ਜ਼ਰਾ ਆਪਣੇ ਅੰਦਰ ਝਾਤੀ ਮਾਰ ਕੇ ਵੇਖੋ ਕਿ ਤੁਸੀਂ ਕਿੰਨੇ ਕੁ ਸੱਚੇ-ਸੁੱਚੇ ਹੋ। ਸੱਚ ਤਾਂ ਇਹ ਹੈ ਕਿ,"ਅਸੀਂ ਰੱਬ ਤੋਂ ਉਤਰਕੇ , ਔਰਤ ਦੇ ਦੇਣਦਾਰ ਹਾਂ, ਜਿਸ ਨੇ ਪਹਿਲਾਂ ਜ਼ਿੰਦਗੀ ਦਿੱਤੀ ਅਤੇ ਫਿਰ ਜ਼ਿੰਦਗੀ ਨੂੰ ਜਿਉਣਯੋਗ ਬਣਾਇਆ।" ਮਿ. ਸੇਟਲਵੇ। ਸੋ, ਜਿਨ੍ਹਾਂ ਰੱਬਦਿਆਂ ਬੰਦਿਆਂ ਨੇ ਔਰਤ ਦਾ ਆਦਰਸ਼ ਰੂਪ ਵੇਖ ਲਿਆ ਹੈ, ਉਹ ਉਸਦੇ ਪੁਜਾਰੀ ਬਣ ਗਏ ਹਨ। ਖ਼ੈਰ!00

ਜੀਵਨ ਤਜਰਬਾ ਦੱਸਦਾ ਹੈ ਕਿ ਹਰ ਕਾਮਯਾਬ ਇਨਸਾਨ ਦੇ ਪਿੱਛੇ ਇੱਕ ਔਰਤ ਦਾ ਹੱਥ ਹੁੰਦਾ ਹੈ।ਉਹ ਔਰਤ, ਆਮ ਤੌਰ ਤੇ ਇਕ ਮਾਂ ਜਾਂ ਪਤਨੀ ਹੁੰਦੀ ਹੈ। ਮਹਾਂਭਾਰਤ ਵਿੱਚ ਲਿਖਿਆ ਹੈ ਕਿ "ਮਰਦ ਦਾ ਨਾਰੀ ਦੇ ਸਮਾਨ ਕੋਈ ਦੋਸਤ ਨਹੀਂ।" ਸੋ, ਪਤੀ ਨੂੰ ਆਪਣੀ ਪਤਨੀ ਨਾਲ ਇਕ ਦੋਸਤ ਦੀ ਤਰ੍ਹਾਂ ਪਿਆਰ ਤੇ ਸਤਿਕਾਰ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਸ ਸਬੰਧ ਵਿੱਚ ਪਾਦਰੀ ਥਿਊਡਰ ਹੇਜ਼ਬਰਗ ਦਾ ਇਹ ਕਥਨ ਕਾਬਿਲ-ਏ-ਗ਼ੌਰ ਹੈ: ਇਕ ਪਿਤਾ ਆਪਣੇ ਬੱਚਿਆਂ ਲਈ ਸਭ ਤੋਂ ਮਹੱਤਵਪੂਰਨ ਜੋ ਕੰਮ ਕਰ ਸਕਦਾ ਹੈ, ਉਹ ਹੈ ਉਨ੍ਹਾਂ ਦੀ ਮਾਂ ਨਾਲ ਅਥਾਹ ਪਿਆਰ।"

ਹੁਣ ਤੱਕ ਦੀ ਗੱਲਬਾਤ ਤੋਂ ਇਹ ਸਪੱਸ਼ਟ ਹੋ ਚੁੱਕਾ ਹੈ ਕਿ ਔਰਤ ਅਜ਼ੀਮ ਹੈ। ਤਾਹੀਓਂ ਗੁਰੂ ਪੀਰ ਤੇ ਮਹਾਨ ਵਿਦਵਾਨ ਵੀ ਔਰਤ ਦੀ ਵਕਾਲਤ ਕਰਦੇ ਹਨ।... ਪਰ ਔਰਤ ਵਿਰੋਧੀ ਹਰ ਵਰਤਾਰੇ ਲਈ ਮਰਦ ਨੂੰ ਭੰਡਣਾ ਤੇ ਔਰਤ ਨੂੰ ਖਾਹਮਖਾਹ ਪੀੜਤ ਸਾਬਤ ਕਰੀ ਜਾਣਾ ਵੀ ਗ਼ਲਤ ਗੱਲ ਹੈ, ਕਿਉਂਕਿ ਔਰਤ ਵਾਲੇ ਪਾਸੇ ਵੀ ਸਭ ਠੀਕ ਨਹੀਂ ਹੈ। ਸੋ, ਔਰਤ ਨੂੰ ਵੀ, ਆਪਦੀ ਸੋਚ ਵਿੱਚ ਉਸਾਰੂ ਪਰਿਵਤਰਨ ਲਿਆਉਣ ਦੀ ਲੋੜ ਹੈ, ਤਾਂਕਿ ਕੋਈ ਇਹ ਨਾ ਕਹਿ ਸਕੇ ਕਿ 'ਔਰਤ ਹੀ ਔਰਤ ਦੀ ਦੁਸ਼ਮਣ' ਹੈ।

ਅਸੀਂ ਇਸ ਨਤੀਜ਼ੇ ਤੇ ਪਹੁੰਚਦੇ ਹਾਂ ਕਿ ਕੇਵਲ ਉਹ ਸਮਾਜ ਹੀ ਸਭਿਆ ਕਹਾਉਣ ਦਾ ਹੱਕਦਾਰ ਹੈ, ਜਿਸ ਵਿੱਚ ਇਸਤਰੀ ਨੂੰ ਸਨਮਾਨਯੋਗ ਸਥਾਨ ਪ੍ਰਾਪਤ ਹੈ। ਇਸ ਸੰਦਰਭ ਵਿੱਚ ਪੰ. ਜਵਾਹਰ ਲਾਲ ਨਹਿਰੂ ਦਾ ਕਥਨ ਹੈ ਕਿ "ਕਿਸੇ ਕੌਮ ਵਿੱਚ ਇਸਤਰੀ ਦੀ ਪਦਵੀ ਉਸ ਕੌਮ ਦੀ ਉੱਨਤੀ ਦੇ ਸਭ ਤੋਂ ਸਹੀ ਨਾਪਾਂ ਵਿਚੋਂ ਇੱਕ ਹੈ।" ਅਰਸਤੂ ਕਹਿੰਦਾ ਹੈ ਕਿ "ਇਸਤਰੀ ਦੀ ਉੱਨਤੀ ਅਤੇ ਗਿਰਾਵਟ 'ਤੇ ਹੀ ਰਾਸ਼ਟਰ ਦੀ ਉੱਨਤੀ ਅਤੇ ਗਿਰਾਵਟ ਨਿਰਭਰ ਕਰਦੀ ਹੈ।" ਹੋਰ ਤਾਂ ਹੋਰ! ਇਸਤਰੀ ਜਾਤੀ ਦਾ ਸਭ ਤੋਂ ਵੱਡਾ ਦੁਸ਼ਮਣ, ਮਨੂੰ ਵੀ ਇਹ ਕਹਿਣ ਲਈ ਮਜਬੂਰ ਹੈ ਕਿ "ਜਿਸ ਘਰ ਜਾਂ ਖ਼ਾਨਦਾਨ ਵਿੱਚ ਇਸਤਰੀਆਂ ਦੀ ਪੂਜਾ ਹੁੰਦਾ ਹੈ, ਭਾਵ ਆਦਰ-ਸਤਿਕਾਰ ਹੁੰਦਾ ਹੈ, ਉਸ ਘਰ 'ਤੇ ਦੇਵਤੇ ਖ਼ੁਸ਼ ਰਹਿੰਦੇ ਹਨ ਅਤੇ ਜਿਸ ਘਰ ਵਿੱਚ ਇਸਤਰੀਆਂ ਦੁਖੀ ਹਨ, ਉੱਥੇ ਕੋਈ ਵੀ ਪੁੰਨ ਨਹੀਂ ਫਲਦਾ। ਉਹ ਘਰ ਛੇਤੀ ਹੀ ਤਬਾਹ ਹੋ ਜ਼ਾਦਾ ਹੈ।"ਨਿਰਸੰਦੇਹ, ਜਿੱਥੇ ਨਾਰੀ ਦਾ ਉੱਚਾ ਸਥਾਨ ਹੈ, ਉੱਥੇ ਖ਼ੁਸ਼ੀਆਂ, ਖੇੜਿਆਂ ਤੇ ਖ਼ੁਸ਼ਹਾਲੀ ਦਾ ਵਾਸਾ ਹੈ।

"ਸੰਦਲੀ ਪੌਣਾਂ ਝੂਲਦੀਆਂ,
ਜਿੱਥੇ ਨਾਰੀ ਦਾ ਸਨਮਾਨ।" (ਬੀ.ਐਸ.ਬੀਰ)

92178-45812

# ਸਬਰ ਅਤੇ ਸੰਜਮ ਦੀ ਮੂਰਤ
# (ਮਾਤਾ ਸਾਹਿਬ ਦੇਵਾਂ ਜੀ) ਤਥਾ (ਮਾਤਾ ਸਾਹਿਬ ਕੌਰ ਜੀ)

**ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ ਸ਼੍ਰੋ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ,**

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥(1384)

ਇਹ ਇੱਕ ਅਟੱਲ ਸੱਚਾਈ ਹੈ ਕਿ ਗੁਰੂ ਨਾਨਕ ਸਾਹਿਬ ਦੇ ਘਰ ਵਿੱਚ ਜਗਤ ਜਨਨੀ-ਔਰਤ ਦਾ ਮਾਣ, ਸਨਮਾਨ ਅਤੇ ਸਥਾਨ ਮਹੱਤਵਪੂਰਨ ਅਤੇ ਸਤਿਕਾਰਤ ਰਿਹਾ ਹੈ। ਭਾਰਤ ਦੇਸ਼ ਅੰਦਰ ਔਰਤ ਦੀ ਅਤੀ ਨਿਘਰ ਚੁੱਕੀ ਹਾਲਤ ਸਮੇਂ ਇਸਤਰੀ ਦੇ ਮਾਨ, ਸਨਮਾਨ ਅਤੇ ਉਥਾਨ ਲਈ ਜੇਕਰ ਕੋਈ ਅਵਾਜ ਬੁਲੰਦ. ਹੋਈ ਤਾਂ ਉਹ ਗੁਰੂ ਨਾਨਕ ਦੇਵ ਜੀ ਵੱਲੋਂ ਹੀ ਬੜੇ ਜੋਰਦਾਰ ਢੰਗ ਨਾਲ ਉਠਾਈ ਗਈ ਅਤੇ ਗੁਰੂ ਸਾਹਿਬਾਨ ਨੇ ਆਪਣੇ ਅਮਲੀ ਜੀਵਨ ਵਿੱਚ ਇਸ ਸਿਧਾਂਤ ਅਤੇ ਸੋਚ ਨੂੰ ਪੂਰੀ ਤਰ੍ਹਾਂ ਨਿਭਾਇਆ। ਇਤਿਹਾਸ ਗੁਆਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਰੱਬ ਰੂਪ ਹੋਣ ਬਾਰੇ ਜੇਕਰ ਸਭ ਤੋਂ ਪਹਿਲਾਂ ਕਿਸੇ ਨੇ ਪਛਾਣ ਕੀਤੀ ਤਾਂ ਉਹ ਉਹਨਾਂ ਦੀ ਵੱਡੀ ਭੈਣ ਬੇਬੇ ਨਾਨਕੀ ਅਤੇ ਦਾਈ ਦੌਲਤਾਂ ਬਾਈ ਇਕ ਔਰਤ ਹੀ ਸੀ। ਗੁਰਬਾਣੀ ਕੀਰਤਨ ਸਮੇਂ ਸੰਗੀਤ (ਸੰ-ਗੀਤ) ਦਾ ਸਦੀਵੀ ਸੰਗ ਯਕੀਨੀ ਬਣਾਉਣ ਲਈ ਗੁਰੂ ਨਾਨਕ ਦੇਵ ਜੀ ਦੇ ਸੰਗੀ-ਸਾਥੀ ਭਾਈ ਮਰਦਾਨਾ ਨੂੰ "ਛੇ ਤਾਰਾ ਰਬਾਬ" ਦੇਣ ਵਾਲੀ ਵੀ ਬੇਬੇ ਨਾਨਕੀ ਹੀ ਸੀ ਅਤੇ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਅਤੇ ਭੈਣ ਬੇਬੇ ਨਾਨਕੀ ਜੀ "ਗੁਰਮਤਿ ਸੰਗੀਤ" ਅਤੇ "ਕਲਜੁਗ ਮਹਿ ਕੀਰਤਨ ਪਰਧਾਨਾ" ਦੇ ਬਾਨੀ ਬਣੇ।

ਗੁਰਮਤਿ ਫਲਸਫੇ ਅਨੁਸਾਰ ਸਾਰੇ ਜੀਵਾਂ ਅੰਦਰ ਪ੍ਰਜਵਲਿਤ ਜੋਤ-ਜੀਵ-ਆਤਮਾ- ਇਸਤਰੀ ਰੂਪ ਹੀ ਹੈ ਅਤੇ ਪੁਰਖ ਕੇਵਲ ਤੇ ਕੇਵਲ ਇਕੋ ਪ੍ਰਭੂ ਪਰਮਾਤਮਾ ਹੈ, "ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥" (591) ਗੁਰੂ ਨਾਨਕ ਦੇਵ ਜੀ ਨੇ ਸਾਰੇ ਜਗਤ ਨੂੰ ਇਸਤਰੀ ਦੀ ਮਹੱਤਤਾ, ਮਾਣ ਅਤੇ ਸਮਾਜਕ ਕੇਂਦਰੀ ਯੋਗਦਾਨ ਅਤੇ ਸ੍ਰਿਸ਼ਟੀ ਸਿਰਜਨਾ ਵਿੱਚ ਉਸਦੇ ਅਤੀ ਲੋੜੀਂਦੇ ਕਿਰਦਾਰ ਬਾਰੇ ਸਮਝਾਇਆ ਅਤੇ ਸਪੱਸ਼ਟ ਕੀਤਾ ਕਿ ਔਰਤ ਜਾਂ ਮਰਦ ਦਾ ਇਸ ਸੰਸਾਰ ਵਿੱਚ ਦੋਹਾਂ ਦੇ ਸਹਿਯੋਗ ਤੋਂ ਬਗੈਰ ਆਉਣਾ ਅਸੰਭਵ ਹੈ। ਗੁਰੂ ਸਾਹਿਬ ਵੱਲੋਂ ਉਚਾਰੇ ਗਏ ਨਿਮਨ ਸ਼ਬਦ ਇਸ ਤੱਥ ਤੇ ਸੱਚ ਨੂੰ ਸਪੱਸ਼ਟ ਕਰਦੇ ਹਨ:-

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥(473)*

*ਤਥਾ*

*ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥*
*ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥*
*ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥*
*ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ*
*ਸੁਖਿ ਵਿਹਾਇ ॥(371)*

ਗੁਰੂ ਨਾਨਕ ਦੇਵ ਜੀ ਇਹ ਵੀ ਸਪੱਸ਼ਟ ਕਰਦੇ ਹਨ ਕਿ ਜੇਕਰ "ਇਸਤਰੀ" ਨੇ ਵੀ ਜਨਮ ਲੈਣਾ ਹੈ ਤਾਂ ਉਸ ਨੂੰ ਵੀ ਮਾਤਾ ਇਕ ਔਰਤ ਹੀ ਜਨਮ ਦਿੰਦੀ ਹੈ। ਗੁਰਵਾਕ ਹੈ:-

*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥(473)*

ਪਰੰਤੂ ਇਹ ਵੀ ਕੁਦਰਤ ਦਾ ਅਟੱਲ ਕਾਨੂੰਨ ਹੈ ਕਿ ਇਸ ਸੰਸਾਰ ਸਿਰਜਨਾ ਦੇ ਕਾਰਜ ਦੀ ਅਗੰਮੀ ਖੇਡ ਵਿੱਚ ਮਰਦ ਅਤੇ ਔਰਤ ਤਥਾ ਨਰ ਅਤੇ ਮਦੀਨ ਦੀ ਲੋੜ ਹੈ ਅਤੇ ਦੋਹਾਂ ਦੇ ਮੇਲ ਤੇ ਆਪਸੀ ਸਹਿਯੋਗ ਤੋਂ ਬਿਨਾਂ ਬੱਚਾ ਪੈਦਾ ਕਰਨਾ ਸੰਭਵ ਹੀ ਨਹੀਂ ਹੈ। ਪੁਰਸ਼ ਅਤੇ ਨਾਰੀ ਦੋਵੇਂ ਇਕ-ਦੂਜੇ ਦੇ ਪੂਰਕ ਹਨ। ਸੰਸਾਰ ਦੀ ਸਿਰਜਨਾ ਅਤੇ ਵਿਕਾਸ ਦੇ ਕਾਰਜ ਵਿੱਚ ਦੋਵੇਂ ਇਕ ਦੂਸਰੇ ਉੱਤੇ ਨਿਰਭਰ ਕਰਦੇ ਹਨ। ਅਕਾਲ ਪੁਰਖ ਦੀ ਅਗੰਮੀ ਖੇਡ ਬਾਰੇ ਗੁਰੂ ਸਾਹਿਬ ਇਉਂ ਸਮਝਾਉਂਦੇ ਹਨ। ਗੁਰਵਾਕ ਹੈ:-

*ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥(1252)*

*ਤਥਾ*

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮਗਿਆਨੀ* ॥(879)

ਗੁਰੂ ਸਾਹਿਬ ਨੇ ਮਰਦ ਅਤੇ ਇਸਤਰੀ ਦੀ ਬਰਾਬਰੀ ਦਾ ਫਲਸਫਾ ਪੇਸ਼ ਕੀਤਾ ਅਤੇ ਗੁਰੂ ਕਾਲ ਤੋਂ ਪਹਿਲਾਂ ਜੋ ਮਾਨਸਿਕਤਾ ਅਤੇ ਵਿਚਾਰ ਭਾਰਤ ਵਿੱਚ ਔਰਤ ਬਾਰੇ ਪ੍ਰਚਲਤ

ਸਨ, ਉਹਨਾਂ ਨੂੰ ਰੱਦ ਕਰਦਿਆਂ ਕਿਹਾ ਗੁਣ ਅਤੇ ਔਗੁਣ ਹਰ ਮਰਦ ਅਤੇ ਔਰਤ ਵਿੱਚ ਹਨ। ਅਵਗੁਣ ਰਹਿਤ ਤਾਂ ਕੇਵਲ ਤੇ ਕੇਵਲ ਅਕਾਲ ਪੁਰਖ ਹੀ ਹੈ। ਗੁਰੂ ਸਾਹਿਬਾਨ ਨੇ ਇਸਤਰੀ ਤੇ ਮਰਦ ਦੋਹਾਂ ਦੇ ਸੰਸਾਰ ਸਮਾਜ ਅੰਦਰ ਮਹੱਤਵ ਨੂੰ ਮੁੱਖ ਰੱਖਦਿਆਂ ਦੋਹਾਂ ਨੂੰ ਬਰਾਬਰ ਦਾ ਸਨਮਾਨ ਨਿਸਚਿਤ ਕਰਨ ਲਈ ਪ੍ਰੇਰਿਆ ਭਾਵੇਂ ਸੰਯੁਕਤ ਰਾਸ਼ਟਰ (ਯੂ.ਐਨ.ਓ.) ਨੇ 10 ਦਸੰਬਰ, 1948 ਈ. ਨੂੰ ਮਨੁੱਖੀ ਅਧਿਕਾਰਾਂ ਸਬੰਧੀ ਫੈਸਲਾ ਲਿਆ ਪਰੰਤੂ ਗੁਰੂ ਸਾਹਿਬਾਨ ਨੇ ਤਾਂ ਪੰਜ ਸਦੀਆਂ ਪਹਿਲਾਂ ਹੀ ਇਸ ਸਬੰਧੀ ਜੋਰਦਾਰ ਅਵਾਜ ਬੁਲੰਦ ਕੀਤੀ ਅਤੇ ਉਹਨਾਂ ਨੇ ਪੰਥਕ ਸਮਾਜ ਅੰਦਰ ਇਸ ਸਿਧਾਂਤ ਨੂੰ ਯਕੀਨੀ ਵੀ ਬਣਾਇਆ। ਜੋ ਲਾਮਿਸਾਲ ਹੈ। ਗੁਰੂ ਸਾਹਿਬ ਨੇ ਫਰਮਾਇਆ:-

*ਗੁਣ ਅਵਗੁਣ ਹਹਿ ਸਭਿ ਵਿਥੈ ਇਨ ਬਿਨ ਜੰਤ ਨ ਹੋਇ॥*

*ਤਥਾ*

*ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥*
*ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥(1092)*

ਸਤਿਗੁਰਾਂ ਨੇ ਇਸ ਜੀਵਨ ਦੌਰਾਨ ਆਤਮਾ ਦੇ ਪਰਮਸਤਿ-ਪਰਮਤੱਤ (ਪਰਮਾਤਮਾ) ਨਾਲ ਓਤ-ਪੋਤ ਹੋਣ ਜਾਂ ਅਭੇਦ ਹੋਣ ਅਤੇ ਇਸੇ ਤਰ੍ਹਾਂ "ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥" (444) ਗੁਰਸਿੱਖ ਬੀਬੀ ਜਾਂ ਗੁਰਸਿੱਖ ਭਾਈ ਲਈ ਆਪਣੇ ਸਤਿਗੁਰਾਂ ਨਾਲ ਇਕ ਰੂਪ ਹੋਣ ਬਾਰੇ ਬੜੀ ਸਪੱਸਟਤਾ ਨਾਲ ਸਮਝਾਇਆ ਹੈ। ਸਤਿਗੁਰੂ ਜੀ ਨੇ ਆਪ ਹੀ ਇਕ ਸੁਆਲ ਖੜਾ ਕਰਕੇ ਉਸ ਦਾ ਜੁਆਬ ਵੀ ਆਪ ਹੀ ਦਿਤਾ ਹੈ ਤਾਂ ਜੋ ਮਾਨਵ ਨੂੰ ਉਹ ਕਲਾ ਤਥਾ ਮਾਰਗ ਸਮਝ ਆ ਜਾਵੇ ਜੋ ਸਤਿਗੁਰਾ ਨਾਲ ਮਿਲਾਪ ਕਰਾਉਣ ਵਿਚ ਪੂਰਾ ਸਹਾਈ ਹੁੰਦਾ ਹੈ। ਗੁਰਵਾਕ ਹੈ:-

*ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥1॥ ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥1॥ ਰਹਾਉ ॥ ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥2॥ ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥3॥ ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥4॥ ਸੁਨਿ ਰੀ ਸਖੀ ਇਹ ਹਮਰੀ ਘਾਲ ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥1॥ ਰਹਾਉ ਦੂਜਾ ॥ (384)*

ਗੁਰੂ ਸਾਹਿਬਾਨ ਨੇ ਭਾਰਤੀ ਸਮਾਜ ਅਤੇ ਉਸੇ ਤਰ੍ਹਾਂ ਸੰਸਾਰ ਨੂੰ ਸੁੰਦਰ, ਜਿਉਣਯੋਗ, ਮਾਨ, ਸਨਮਾਨ, ਸਵੈਮਾਨ, ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ ਵਾਲਾ ਬਣਾਉਣ ਹਿਤ "ਸਚਿਆਰ" ਮਨੁੱਖ ਦੀ ਸਿਰਜਨਾ ਕਰਨ ਦਾ ਫਲਸਫਾ ਪੇਸ਼ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਅਦੁੱਤੀ ਫਲਸਫੇ ਦਾ ਮੂਲ ਅਧਾਰ ਹੈ। ਨਿਸਚੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ ਰੂਪ ਵਿਚ ਸਤਿ ਦਾ ਪ੍ਰਕਾਸ਼ ਹੈ। "ਗੁਰਮਤਿ ਮਾਰਗ" ਤਥਾ "ਨਿਰਮਲ ਪੰਥ" ਪਤਿ ਤੇ ਸਤਿ ਦਾ ਮਾਰਗ ਹੈ। ਇਹ ਤਾਂ ਅਕਾਲ ਪੁਰਖ ਦੀ ਅਖੰਡ ਤੇ ਅਕੱਥ ਕਥਾ ਤੇ ਕੀਰਤੀ ਹੈ। ਇਹ ਨਾਮ ਧਰਮ ਹੈ। ਇਹ ਗੁਰਮਤਿ ਮਾਰਗ ਸੱਚਮੁੱਚ ਹੀ ਮਾਨਵੀ ਜੀਵਨ ਦਾ ਸੱਚਾ-ਸੁੱਚਾ ਅਤੇ ਉੱਚਾ ਅਚਾਰ ਘੜਨ ਦੀ ਅਗੰਮੀ ਟਕਸਾਲ ਹੈ। "ਸਚਹੁ ਓਰੈ ਸਭ ਕੋ ਉਪਰਿ ਸਚੁ ਅਚਾਰ" ਦੇ ਸਿਧਾਂਤ ਵਾਲੇ ਮਨੁੱਖ ਨੂੰ ਬੰਧਨ ਮੁਕਤਿ ਅਤੇ ਜੀਵਨ ਮੁਕਤਿ ਹੋਣ ਦਾ ਅਧਾਰ ਹੈ। ਗੁਰੂ ਸਾਹਿਬਾਨ ਨੇ ਆਪਣੇ ਫਲਸਫੇ, ਸਿਧਾਂਤ ਅਤੇ ਅਮਲੀ ਜੀਵਨ ਦੁਆਰਾ 200 ਸਾਲਾਂ ਤੋਂ ਵੱਧ ਸਮੇਂ ਦੀ ਇਕ ਲੰਮੀ ਘਾਲਣਾ ਘਾਲਕੇ 30 ਮਾਰਚ 1699 ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ "ਖਾਲਸਾ" (ਸਚਿਆਰ) ਦੇ ਰੂਪ ਵਿੱਚ ਪ੍ਰਗਟ ਕੀਤਾ। ਇਹ " ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥" (27) ਅਤੇ " ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥" (142) ਦੇ ਸਿਧਾਂਤ ਦਾ ਧਾਰਨੀ ਖਾਲਸਾ ਤਥਾ ਸਚਿਆਰ ਮਨੁੱਖ ਸੀ। ਸਤਿਗੁਰਾਂ ਨੇ ਕਿਸੇ ਨਾਲ ਵੈਰ-ਵਿਰੋਧ ਕਰਨ ਲਈ ਨਹੀਂ ਸਗੋਂ ਸੱਚ ਧਰਮ ਦੀ ਰੱਖਿਆ ਕਰਨ ਅਤੇ ਜ਼ਬਰ, ਜਾਬਰ ਤੇ ਜੁਲਮ ਦੇ ਟਾਕਰੇ ਲਈ ਇਹ ਮਹਾਨ ਫਲਸਫਾ ਬਖਸ਼ਿਆ। ਗੁਰ ਫੁਰਮਾਨ ਹੈ, *"ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥ ਧਰਮ ਚਲਾਵਣ ਸੰਤ ਉਬਾਰਨ ਦੁਸ਼ਟ ਸਭਨ ਕੋ ਮੂਲ ਉਪਾਰਨ॥"* ਇਹ ਅੰਮ੍ਰਿਤ ਦੀ ਦਾਤ ਕੋਈ ਰਸਮੀ ਪ੍ਰਕ੍ਰਿਆ ਨਹੀਂ ਹੈ। ਇਹ ਤਾਂ *"ਵਾਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥"* ਤਥਾ *"ਪੀਵਹੁ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ॥ ਗੁਰ ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ॥"* ਦੀ ਅਦੁੱਤੀ, ਅਦਭੁਤ ਅਤੇ ਅਗੰਮੀ *"ਪ੍ਰੇਮ ਖੇਲਨੁ"* ਅਤੇ ਆਪਾ ਵਾਰ ਦੇਣ ਦੀ ਖੇਡ ਹੈ। ਜੋ ਸਾਰੇ ਸੰਸਾਰ ਦੇ ਧਰਮਾਂ ਵਿਚੋਂ ਆਪਣੇ ਆਪ ਵਿੱਚ ਹੀ ਇਕ ਨਿਵੇਕਲੀ ਅਤੇ ਨਿਰਾਲੀ ਖੇਡ ਹੈ। ਜਿਥੇ

ਗੁਰੂ ਤੇ ਚੇਲਾ ਤਥਾ ਚੇਲਾ ਅਤੇ ਗੁਰੂ ਇਕ ਰੂਪ ਹੀ ਹੋ ਜਾਂਦੇ ਹਨ ਅਤੇ "ਗੁਰੁ ਪਰਮੇਸਰੁ ਏਕੋ ਜਾਣੁ" (864) ਦਾ ਰਹੱਸਮਈ ਸਿਧਾਂਤ ਹੈ। ਗੁਰੂ "ਸ਼ਬਦ ਰੂਪ" ਵਿਚ "ਅਕਾਲ ਜੋਤਿ ਸਰੂਪ" ਹੀ ਹੈ।

ਪੂਰੇ ਗੁਰ ਇਤਿਹਾਸ ਉੱਤੇ ਝਾਤੀ ਮਾਰਦਿਆਂ ਸਹਿਜੇ ਹੀ ਪਤਾ ਲਗ ਜਾਂਦਾ ਹੈ ਕਿ "ਸਚਿਆਰ" ਤਥਾ "ਖਾਲਸਾ" ਤਥਾ "ਖਾਲਸਾ ਪੰਥ" ਦੀ ਸਿਰਜਨਾ, ਸਾਜਨਾ, ਵਿਕਾਸ ਅਤੇ ਸੰਪੂਰਨਤਾ ਦੀ ਅਗੰਮੀ ਖੇਡ ਵਿੱਚ ਦੋਵਾਂ ਗੁਰੂ ਸਾਹਿਬਾਨੰ ਅਤੇ ਗੁਰੂ ਮਾਤਾਵਾਂ, ਗੁਰੂ ਭੈਣਾਂ, ਗੁਰੂ ਪਤਨੀਆਂ (ਮਹਿਲਾ) ਦਾ ਯੋਗਦਾਨ ਬਰਾਬਰ ਅਤੇ ਬਹੁਤ ਮਹੱਤਵਪੂਰਨ ਰਿਹਾ ਹੈ।

ਇਸ ਲੇਖ ਵਿੱਚ ਖਾਲਸਾ ਪੰਥ ਦੀ ਮਾਤਾ, ਦਸਮੇਸ ਜੀ ਦੇ ਮਹਿਲ, ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ) ਦੇ ਜੀਵਨ ਬਾਰੇ ਸੰਖੇਪ ਰੂਪ ਵਿੱਚ ਵਿਚਾਰਨ ਦਾ ਯਤਨ ਕਰ ਰਹੇ ਹਾਂ। ਭਾਵੇਂ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੱਬ ਰੂਪ ਹੋਣ ਦੀ ਪਛਾਣ ਕਰਨ ਵਾਲੀ ਉਹਨਾਂ ਦੀ ਭੈਣ ਬੇਬੇ ਨਾਨਕੀ ਹੀ ਸੀ। ਗੁਰੂ ਨਾਨਕ ਦੇਵ ਜੀ ਬਿਨਾਂ ਸ਼ੱਕ ਰੱਬ ਰੂਪ, "ਇਕ ਬਾਬਾ ਅਕਾਲ ਰੂਪ" ਅਤੇ "ਨਿਰੰਕਾਰ ਅਕਾਰ ਮੰਡਲ ਕਰਿਓ" ਤਥਾ *" ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥" (1408)* ਸਨ। ਪਰੰਤੂ ਦੁਨੀਆਵੀ ਤੌਰ ਤੇ ਉਹਨਾਂ ਨੇ ਆਪਣੇ ਮੁਢਲੇ ਸਮਾਜਿਕ ਸੰਸਕਾਰ ਆਪਣੀ ਸਤਿਕਾਰਯੋਗ ਮਾਤਾ ਜੀ ਮਾਤਾ ਤ੍ਰਿਪਤਾ ਜੀ ਪਾਸੋਂ ਹੀ ਗ੍ਰਹਿਣ ਕੀਤੇ ਸਨ ਜਿਵੇਂ ਕਿ ਹਰ ਬੱਚਾ ਆਪਣੇ ਮੁਢਲੇ ਸੰਸਕਾਰ ਆਪਣੀ ਮਾਤਾ ਦੇ ਗਰਭ, ਗੋਦ ਅਤੇ ਬੱਚਪਨ ਦੇ ਸਾਥ ਵਿਚੋਂ ਹੀ ਗ੍ਰਹਿਣ ਕਰਦਾ ਹੈ। ਗੁਰਮਤਿ ਫਲਸਫੇ ਅਤੇ ਸਭਿਆਚਾਰ ਦੇ ਅਹਿਮ ਅੰਗ "ਸੰਗਤ ਅਤੇ ਪੰਗਤ" ਦੇ ਸਿਧਾਂਤ ਨੂੰ ਅਮਲੀ ਰੂਪ ਵਿਚ ਖਡੂਰ ਸਾਹਿਬ ਦੀ ਪਵਿੱਤਰ ਧਰਤੀ ਉਤੇ ਮਾਤਾ ਖੀਵੀ ਜੀ ਨੇ, *"ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥" (967)* ਹੀ ਲਾਗੂ ਕਰਕੇ ਗੁਰੂ ਸਾਹਿਬ ਦਾ ਪੂਰਾ ਸਹਿਯੋਗ ਕੀਤਾ। ਇਸੇ ਤਰ੍ਹਾਂ ਗੁਰੂ ਅਮਰ ਦਾਸ ਜੀ ਦੇ ਮਹਿਲ ਮਾਤਾ ਰਾਮ ਕੌਰ ਉਰਫ ਮਨਸਾ ਦੇਈ ਨੇ "ਪਹਿਲੇ ਪੰਗਤ ਪਾਛੈ ਸੰਗਤ" ਨੂੰ ਦ੍ਰਿੜ ਕਰਾਇਆ ਅਤੇ ਸਿਧਾਤ ਨੂੰ ਗੁਰੂ ਘਰ ਵਿਚ ਯਕੀਨੀ ਬਣਾਇਆ ਅਤੇ ਅਕਬਰ ਬਾਦਸ਼ਾਹ ਨੂੰ ਇਸ ਸਿਧਾਂਤ ਅਨੁਸਾਰ ਪਹਿਲਾਂ ਪੰਗਤ ਵਿਚ ਬੈਠਕੇ ਲੰਗਰ ਛੱਕਣ ਅਤੇ ਉਪਰੰਤ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਆਗਿਆ ਮਿਲੀ ਅਤੇ ਉਨ੍ਹਾਂ ਦੀ ਬੇਟੀ ਬੀਬੀ ਭਾਨੀ ਨੇ ਮਾਪਿਆ ਦੀ ਵਫ਼ਾਦਾਰੀ, ਸੇਵਾ ਅਤੇ ਸਿਮਰਨ ਦੀ ਮੂਰਤ ਬਣਕੇ ਅਤੇ ਫਿਰ ਸ਼ੋਢੀ ਸੁਲਤਾਨ ਗੁਰੂ ਰਾਮਦਾਸ ਜੀ ਦੀ ਧਰਮ ਸੁਪਤਨੀ ਦੇ ਤੌਰ ਉਤੇ ਸਤਿਗੁਰਾਂ ਦਾ ਹਰ ਕਾਰਜ ਵਿੱਚ ਪੂਰਾ ਸਾਥ ਨਿਭਾਇਆ। ਮਾਤਾ ਗੰਗਾ ਜੀ ਨੇ ਸਤਿਗੁਰਾਂ, ਗੁਰੂ ਅਰਜਨ ਦੇਵ ਜੀ ਦੇ ਬਾਣੀ ਰਚਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ, ਦਰਬਾਰ ਸਾਹਿਬ ਹਰਿਮੰਦਰਿ ਸਾਹਿਬ ਦੀ ਸਥਾਪਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 1 ਸਤੰਬਰ 1604 ਈ. ਪਹਿਲੇ ਪ੍ਰਕਾਸ਼ ਅਤੇ ਉਨ੍ਹਾਂ ਦੀ ਸ਼ਹੀਦੀ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਦੇ ਪਾਲਣ ਪੋਸ਼ਣ, ਉਨ੍ਹਾਂ ਦੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨਕੇ ਸ਼ਸ਼ਤਰਬੱਧ ਹੋਣ ਅਤੇ ਸ੍ਰੀ ਅਕਾਲ ਤਖਤ ਦੀ ਸਥਾਪਨਾ ਆਦਿ ਕਾਰਜਾਂ ਵਿੱਚ ਪੂਰੀ ਸਹਾਇਤਾ ਕੀਤੀ। ਇਸੇ ਤਰ੍ਹਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ-ਧਰਮ ਸੁਪਤਨੀ "ਮਾਤਾ ਨਾਨਕੀ" ਜੀ ਨੇ ਆਪਣਾ ਵਡਮੁੱਲਾ ਯੋਗਦਾਨ ਪਾਇਆ ਅਤੇ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਗੁਰਤਾਗੱਦੀ ਉੱਤੇ ਬਿਰਾਜਮਾਨ ਹੋ ਜਾਣ ਉਪਰੰਤ ਮਾਤਾ ਨਾਨਕੀ ਜੀ ਅਪਣੇ ਸਪੁੱਤਰ (ਗੁਰੂ) ਤੇਗ਼ ਬਹਾਦਰ ਜੀ ਨਾਲ ਆਪਣੇ ਪੇਕੇ ਘਰ ਬਾਬਾ ਬਕਾਲੇ ਚਲੇ ਗਏ ਅਤੇ ਲੰਮਾਂ ਸਮਾਂ ਭਗਤੀ ਵਿੱਚ ਲੀਨ ਰਹਿਣ ਕਾਰਨ ਆਪਣੇ ਸਪੁੱਤਰ ਅਤੇ ਗੁਰੂ (ਤੇਗ਼ ਬਹਾਦਰ ਜੀ) ਦੀ ਧਰਮ ਸੁਪਤਨੀ ਮਾਤਾ ਗੁਜਰੀ ਜੀ ਨੇ ਹਰ ਪਖੋਂ ਉਨ੍ਹਾਂ ਦੀ ਦੇਖ ਰੇਖ ਕੀਤੀ। ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਉਹਨਾਂ ਦੀ ਧਰਮ ਸੁਪਤਨੀ ਮਾਤਾ ਕ੍ਰਿਸ਼ਨ ਕੌਰ ਜੀ ਨੇ ਆਪਣੇ ਗੁਰੂ ਸਪੁੱਤਰ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸਨ ਸਾਹਿਬ ਜੀ ਦੀ ਹਰ ਕਾਰਜ ਵਿੱਚ ਸਹਾਇਤਾ ਕੀਤੀ ਅਤੇ ਆਪਣੇ ਧਰਮ ਸਿਧਾਂਤ ਉਤੇ ਦ੍ਰਿੜ ਸੰਕਲਪ ਹੋਕੇ ਪਰਪੱਕ ਰਹਿਣ ਲਈ ਪ੍ਰੇਰਨਾ ਹੀ ਨਹੀਂ ਕੀਤੀ ਸਗੋਂ ਗੁਰੂ ਘਰ, ਪੰਗਤ (ਗੁਰੂ ਕੇ ਲੰਗਰ) ਅਤੇ ਗੁਰੂ ਸੰਗਤ ਦਾ ਪੂਰਾ ਕਾਰਜ ਭਾਰ ਆਪਣੇ ਉੱਤੇ ਲਿਆ। ਗੁਰੂ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਗੁਰਤਾਗੱਦੀ ਉਤੇ ਬਿਰਾਜਮਾਨ ਹੋਣ ਅਤੇ ਉਸ ਮਗਰੋਂ ਗੁਰੂ ਸਾਹਿਬ ਦੀਆਂ ਲੰਮੀਆਂ ਯਾਤਰਾਵਾਂ ਸਮੇਂ ਗੁਰੂ ਮਾਤਾ ਮਾਤਾ ਨਾਨਕੀ ਜੀ ਅਤੇ ਗੁਰੂ ਕੇ ਮਹਿਲ ਮਾਤਾ ਗੁਜਰੀ ਜੀ ਨੇ ਗੁਰੂ ਘਰ ਅਤੇ ਬਾਲ ਗੁਰੂ (ਗੋਬਿੰਦ ਰਾਏ) ਗੋਬਿੰਦ ਸਿੰਘ ਜੀ ਦੇ ਪਾਲਣ ਪੋਸ਼ਣ ਦੀ ਜਿੰਮੇਂਵਾਰੀ ਪੂਰੀ ਨਿਸ਼ਠਾ ਅਤੇ ਸਰੇਸ਼ਟਤਾ

ਨਾਲ ਨਿਭਾਈ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਹੀਦੀ ਪਾ ਜਾਣ ਉਪਰੰਤ ਮਾਤਾ ਗੁਜਰੀ ਜੀ ਨੇ ਆਪਣੇ ਬਾਲ ਸਪੁੱਤਰ ਅਤੇ ਮਾਤਾ ਨਾਨਕੀ ਜੀ ਨੇ ਆਪਣੇ ਪੋਤਰੇ ਗੋਬਿੰਦ ਰਾਏ ਜੀ ਦੀ ਹਰ ਪਖੋਂ ਦੇਖ-ਰੇਖ ਅਤੇ ਸਹਿਯੋਗ ਕੀਤਾ ਅਤੇ ਮਾਤਾ ਨਾਨਕੀ ਜੀ ਅਤੇ ਮਾਤਾ ਜੀਤੋ ਜੀ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਆਪਣੇ ਪੋਤਰਿਆਂ ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਦੇ ਪਾਲਣ ਪੋਸ਼ਣ ਦੀ ਜਿੰਮੇਵਾਰੀ ਵੀ ਬਾਖ਼ੂਬੀ ਨਿਭਾਈ ਅਤੇ ਨਵੀਂ ਨੂੰਹ "ਕੁਆਰਾ ਡੋਲਾ" ਸਾਹਿਬ ਦੇਵਾਂ ਜੀ ਨੂੰ ਸੱਸ ਮਾਤਾ ਦਾ ਨਿੱਘ ਅਤੇ ਪਿਆਰ ਦਿਤਾ। ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਣ ਉਪਰੰਤ ਸਿਰਸਾ ਨਦੀ ਉੱਤੇ ਹੋਏ ਯੁੱਧ ਸਮੇਂ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੀ ਨਾਲ ਇਕ ਪਾਸੇ ਨੂੰ ਜਾਂਦਿਆਂ ਗੰਗੂ ਬ੍ਰਾਹਮਣ ਦੀ ਬੇਈਮਾਨੀ ਕਾਰਨ ਗ੍ਰਿਫਤਾਰੀ ਉਪਰੰਤ ਨੰਨ੍ਹੇ ਬੱਚਿਆਂ (ਨਿਕੀਆਂ ਜਿੰਦਾਂ) ਨੂੰ ਆਪਣੇ ਧਰਮ ਸਿਧਾਂਤ ਵਿਚ ਪਰਪੱਕ ਰਹਿਣ ਅਤੇ ਸ਼ਹੀਦੀਆਂ ਦੇ ਸ਼ਾਨਾਮੱਤੇ ਵਿਰਸੇ ਉਤੇ ਸਾਬਤ ਕਦਮੀ ਸਿਦਕਦਿਲੀ ਅਤੇ ਦ੍ਰਿੜਤਾ ਨਾਲ ਪਹਿਰਾ ਦੇਣ ਲਈ ਦ੍ਰਿੜ ਸੰਕਲਪ, ਸੁਜੱਗ ਤੇ ਸੁਚੇਤ ਕਰੀਂ ਰੱਖਿਆ ਅਤੇ ਇਹੋ ਕਾਰਨ ਸੀ ਕਿ ਇਤਨੀ ਛੋਟੀ ਉਮਰ ਵਿੱਚ ਹੋਣ ਦੇ ਬਾਵਜੂਦ ਉਹਨਾਂ ਨਿੱਕੀਆਂ ਜਿੰਦਾਂ ਨੇ ਇਕ ਲਾਸਾਨੀ ਵੱਡਾ ਸਾਕਾ ਕਰਕੇ ਇਕ ਮਹਾਨ ਅਤੇ ਲਾਮਿਸਾਲ ਇਤਿਹਾਸ ਸਿਰਜ ਦਿਤਾ। ਅਜੋਕੇ ਸਮੇਂ ਇਹ ਮਿਸਾਲੀ ਕਿਰਦਾਰ ਸਾਰੀਆਂ ਹੀ ਮਾਵਾਂ, ਸੱਸਾਂ ਅਤੇ ਦਾਦੀਆਂ ਲਈ ਇਕ ਪ੍ਰੇਰਨਾ ਸਰੋਤ ਤੇ ਰੋਸ਼ਨ ਮਿਨਾਰ ਦਾ ਕਾਰਜ ਕਰਦਾ ਰਹੇਗਾ। ਜਿਸ ਤਰ੍ਹਾਂ ਕਿ ਮਾਤਾ ਗੁਜਰੀ ਜੀ ਨੇ ਆਪਣੇ ਪੋਤਰਿਆਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਦੀ ਲਾਮਿਸਾਲ ਜਿੰਮੇਵਾਰੀ ਨਿਭਾਈ ਅਤੇ ਸਰਹੰਦ ਦੇ ਠੰਡੇ ਬੁਰਜ ਵਿਖੇ ਹੀ ਸ਼ਹੀਦੀ ਪਾਈ ਅਤੇ ਭਾਰਤ ਦੀ ਪਹਿਲੀ "ਇਸਤਰੀ ਸ਼ਹੀਦ" ਹੋਣ ਦਾ ਮਾਣ ਪ੍ਰਾਪਤ ਕੀਤਾ ਅਤੇ ਇਕ ਨਵਾਂ ਇਤਿਹਾਸ ਹੀ ਸਿਰਜ ਦਿਤਾ। ਗੁਰੂ ਗੋਬਿੰਦ ਸਿੰਘ ਜੀ ਦੇ 30 ਮਾਰਚ 1699 ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ "ਖੰਡੇ ਦੀ ਪਾਹੁਲ" ਤਿਆਰ ਕਰਨ ਸਮੇਂ ਮਾਤਾ ਜੀਤੋ ਜੀ ਨੇ ਪਵਿੱਤਰ ਜਲ ਵਿੱਚ ਪਤਾਸੇ ਪਾਕੇ "ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆਂ ਤਤੁ॥" ਅਨੁਸਾਰ ਖਾਲਸਾ ਪੰਥ ਦੇ ਦਿਲ ਹਿਰਦੇ ਵਿੱਚ ਸਦਾ ਸਦਾ ਲਈ ਨਿਮਰਤਾ, ਹਲੀਮੀ ਅਤੇ ਮਿਠਾਸ ਯਕੀਨੀ ਬਣਾ ਦਿਤੀ ਅਤੇ ਖਾਲਸਾ ਪੰਥ ਦੀ ਸਿਰਜਨਾ ਤੇ ਸਾਜਨਾ ਵਿਚ ਦੋਵੇਂ "ਨਾਰੀ ਅਤੇ ਪੁਰਖ" ਦੇ ਕਾਨੂੰਨੇ ਕੁਦਰਤ ਨੂੰ ਅਮਲੀ ਜਾਮਾ ਪਹਿਨਾ ਦਿਤਾ ਅਤੇ ਇਸ ਤਰ੍ਹਾਂ ਗੁਰੂ ਘਰ ਨਾਲ ਸਾਰੀਆਂ ਹੀ ਸਤਿਕਾਰਯੋਗ ਮਾਤਾਵਾਂ, ਭੈਣਾਂ ਅਤੇ ਗੁਰੂ ਪਤਨੀਆਂ ਨੇ ਖਾਲਸਾ ਪੰਥ ਦੀ ਸਿਰਜਨਾ, ਸਾਜਨਾ ਅਤੇ ਸੰਪੂਰਨਤਾ ਵਿੱਚ ਪੂਰਾ-ਪੂਰਾ ਯੋਗਦਾਨ ਪਾਇਆ। ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ-ਜੋਤਿ ਸਮਾਉਣ ਉਪਰੰਤ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਲੰਮਾ ਸਮਾਂ ਪੰਥ ਦੀਆਂ ਸਾਰੀਆਂ ਜਿੰਮੇਵਾਰੀਆਂ ਬਾਖ਼ੂਬੀ, ਨਿਸ਼ਠਾ, ਨਿਮਰਤਾ, ਦ੍ਰਿੜਤਾ, ਸਿੰਦਕਦਿਲੀ ਅਤੇ ਸਾਬਤ ਕਦਮੀ ਨਾਲ ਨਿਭਾਇਆ। ਇਸ ਬਿਖੜੇ ਸਮੇਂ ਗੁਰੂ ਪੰਥ, ਗੁਰੂ ਗ੍ਰੰਥ, ਗੁਰੂ ਮਰਿਆਦਾ ਅਤੇ ਗੁਰੂ ਘਰ ਦੀ ਜਿੰਮੇਵਾਰੀ ਇਤਨੇ ਲਾਮਿਸਾਲ ਤਰੀਕੇ ਨਾਲ ਨਿਭਾਉਣਾ ਨਿਸਚੇ ਹੀ ਬੜਾ ਬਿਖਮ, ਸੰਕਟਾਂ ਭਰਿਆ, ਮੁਸ਼ਕਲਾਂ ਅਤੇ ਔਕੜਾਂ ਭਰਪੂਰ ਕਾਰਜ ਸੀ ਜੋ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਇਕਮੱਤ, ਇਕਜੁੱਟ ਅਤੇ ਇਕ ਜਾਨ ਹੋਕੇ ਪੂਰੀ ਯੋਗਤਾ ਅਤੇ ਗੁਰਮਤਿ ਜੁਗਤ ਅਤੇ ਗੁਰੂ ਦੀ ਭੈ-ਭਾਵਨੀ ਨਾਲ ਨਿਭਾਇਆ। ਖਾਲਸਾ ਪੰਥ ਨੂੰ ਜਥੇਬੰਦਕ ਤੇ ਧਾਰਮਿਕ ਤੌਰ ਉਤੇ ਮਜਬੂਤ ਕਰਨਾ ਅਤੇ ਪੰਥ ਵਿਰੋਧੀ ਸ਼ਕਤੀਆਂ ਦਾ ਸਿਦਕਦਿਲੀ ਨਾਲ ਟਾਕਰਾ ਕਰਨਾ ਅਤੇ ਖਾਲਸਾ ਪੰਥ ਨੂੰ ਹਮੇਸ਼ਾ ਹੀ ਚੜ੍ਹਦੀਕਲਾ ਵਿਚ ਰੱਖਣਾ ਇਹ ਅਤਿ ਕਠਨ ਸੀ ਜੋ ਦੋਵੇਂ ਮਾਤਾਵਾਂ ਨੇ ਬੜੀ ਸਿਆਣਪ ਅਤੇ ਪਰਪੱਕਤਾ ਨਾਲ ਨਿਭਾਇਆ। ਸੰਸਾਰ ਦੇ ਵੱਡੇ-ਵੱਡੇ ਨੇਤਾ ਵੀ ਸੰਕਟ ਸਮੇਂ ਆਪਣੀਆਂ ਜਥੇਬੰਦੀਆਂ ਦੀਆਂ ਸਫਾਂ ਵਿਚ ਏਕਤਾ, ਪੂਰਾ ਜਜਬਾ, ਜਾਬਤਾ, ਜੋਸ਼ ਅਤੇ ਮਜਬੂਤੀ ਕਾਇਮ ਰੱਖਣ ਵਿਚ ਕਾਮਯਾਬ ਨਹੀਂ ਹੁੰਦੇ ਅਤੇ ਵੱਡੀਆਂ-ਵੱਡੀਆਂ ਪੁਰਾਣੀਆਂ ਜਥੇਬੰਦੀਆਂ ਅਤੇ ਸੰਸਥਾਵਾਂ ਟੁੱਟ-ਫੁੱਟ ਹੋਕੇ ਖਿੰਡ-ਪੁੰਡ ਜਾਂਦੀਆਂ ਰਹੀਆਂ ਹਨ। ਪਰੰਤੂ ਇਹ ਅਲੋਕਾਰੀ ਕਾਰਜ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਅਤੇ ਮਾਤਾ ਸਾਹਿਬ ਕੌਰ ਦੇ 1804 ਬਿਕ੍ਰਮੀ ਵਿਚ ਅਕਾਲ ਚਲਾਣਾ ਕਰ ਜਾਣ ਉਪਰੰਤ ਮਾਤਾ ਸੁੰਦਰੀ ਜੀ ਨੇ ਇੱਕਲਿਆਂ ਹੀ ਪੂਰੀ ਨਿਪੁੰਨਤਾ ਨਾਲ ਸ਼ਰੇਅੰਜ਼ਾਮ ਦਿਤਾ। ਜੋ ਲਾਮਿਸਾਲ ਹੈ। ਜਿਥੋਂ ਤੀਕ ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ ਜੀ) ਦਾ ਸਬੰਧ ਹੈ। ਵੱਖ-ਵੱਖ ਇਤਿਹਾਸਕ ਸਰੋਤਾਂ ਅਨੁਸਾਰ ਮਾਤਾ ਸਾਹਿਬ ਦੇਵਾਂ, ਜਿਨ੍ਹਾਂ ਨੂੰ "ਕੁਆਰਾ ਡੋਲਾ" ਵੀ ਕਿਹਾ ਜਾਂਦਾ ਹੈ, ਦਾ ਜਨਮ ਸੰਨ 1681 ਈ. (18 ਕਤਕ, 1738 ਬਿ.) ਨੂੰ ਭਾਈ ਰਾਮਾ/ਰਾਮੂ (ਭਾਈ ਹਰਭਗਵਾਨ) ਨਾਂ ਦੇ ਬੱਸੀ ਗੋਤ ਦੇ ਖੜ੍ਹੀ ਦੇ ਘਰ ਮਾਤਾ ਜਸਦੇਵੀ ਦੀ ਕੁਖੋਂ ਰਹੁਤਾਸ

ਨਗਰ ਵਿਖੇ ਹੋਇਆ ਜੋ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਜੇਹਲਮ ਜਿਲ੍ਹੇ ਵਿੱਚ ਹੈ। ਰੁਹਤਾਸ ਨਗਰ ਤਥਾ ਜਿਲ੍ਹਾ ਜੇਹਲਮ ਦੇ ਇਲਾਕੇ ਨੂੰ ਦੇਸ਼ ਪੰਜਾਬ ਕਰਕੇ ਵੀ ਜਾਣਿਆ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੀ ਉਦਾਸੀ ਸਮੇਂ ਕੁਝ ਸਮਾਂ ਇਥੇ ਬਤੀਤ ਕੀਤਾ ਅਤੇ ਉਨ੍ਹਾਂ ਦੇ ਧਰਮ ਪ੍ਰਚਾਰ ਸਦਕਾ ਹੀ ਇਥੋਂ ਦੀ ਗੁਰੂ ਕੀ ਸੰਗਤ ਹੋਂਦ ਵਿਚ ਆਈ। ਇਥੋਂ ਦੀ ਸਮੁੱਚੀ ਅਬਾਦੀ ਹੀ ਗੁਰੂ ਘਰ ਦੀ ਪੱਕੀ ਸ਼ਰਧਾਲੂ ਸੀ ਅਤੇ ਇਹ ਇਲਾਕਾ ਉਪਜਾਉ ਵੀ ਸੀ। ਲੋਕ ਸੁਖਾਲੇ ਵੱਸਦੇ ਸਨ। ਇਸ ਤਰ੍ਹਾਂ ਇਹ ਇਲਾਕਾ ਧਾਰਮਿਕ ਅਤੇ ਆਰਥਿਕ ਤੌਰ ਤੇ ਹਰਿਆ-ਭਰਿਆ ਖੁਸ਼ਹਾਲ ਇਲਾਕਾ ਸੀ ਭਾਵ ਅਧਿਆਤਮਕ ਅਤੇ ਸੰਸਾਰਕ ਤੌਰ ਉਤੇ ਹਰਿਆ-ਭਰਿਆ ਸੀ। ਭਰਾਤਰੀ ਭਾਵ, ਸਹਿਨਸ਼ੀਲਤਾ, ਧਾਰਮਿਕਤਾ, ਪਰਉਪਕਾਰ, ਨੇਕੀ, ਸੱਚਾਈ ਅਤੇ ਸੁਕ੍ਰਿਤ ਕਰਨਾ ਇਹਨਾਂ ਲੋਕਾਂ ਦੇ ਮਹੱਤਵਪੂਰਨ ਗੁਣ ਸਨ। ਇਸ ਇਲਾਕੇ ਨੂੰ ਪੋਠੋਹਾਰ ਕਰਕੇ ਜਾਣਿਆ ਜਾਂਦਾ ਸੀ। ਨਗਰ ਵਿਚ (ਗੁਰੂ ਘਰ) ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਤੋਂ ਹੀ ਇਕ ਧਰਮਸ਼ਾਲ ਮੌਜੂਦ ਸੀ ਜਿਥੋਂ ਨਗਰ ਨਿਵਾਸੀ ਗੁਰਬਾਣੀ ਦਾ ਪਾਠ, ਕਥਾ ਅਤੇ ਕੀਰਤਨ ਸ੍ਰਵਣ ਕਰਨ ਦੇ ਨਾਲ-ਨਾਲ ਲੋੜਵੰਦਾਂ ਨੂੰ ਗੁਰਮੁਖੀ ਵੀ ਪੜ੍ਹਾਈ ਜਾਂਦੀ ਸੀ। ਆਪ ਦੇ ਬਚਪਨ ਦਾ ਨਾਂ ਸਾਹਿਬ ਦੇਵਾਂ ਸੀ। ਸੁਰਤ ਸੰਭਾਲਦਿਆਂ ਹੀ ਬਾਲ ਸਾਹਿਬ ਦੇਵਾਂ ਨੂੰ ਮਾਤਾ-ਪਿਤਾ ਨਿਤ ਧਰਮਸ਼ਾਲ ਨਾਲ ਲੈਕੇ ਜਾਂਦੇ ਜਿਥੇ ਬਾਲੜੀ ਨੇ ਗੁਰਮੁੱਖੀ ਸਿਖ ਲਈ ਅਤੇ ਉਹ ਬੜੀ ਸ਼ਰਧਾ ਅਤੇ ਸਹਿਜ ਨਾਲ ਗੁਰਬਾਣੀ ਸਰਵਣ ਕਰਦੀ ਅਤੇ ਕਥਾ ਸੁਣਦੀ ਅਤੇ ਇਸ ਤਰ੍ਹਾਂ ਉਸ ਦੇ ਮਨ ਉਤੇ ਡੂੰਘਾ ਪ੍ਰਭਾਵ ਪਿਆ ਅਤੇ ਖੁਦ ਬੜੀ ਰਸੀਲੀ ਜਬਾਨ ਨਾਲ ਪਾਠ ਅਤੇ ਕੀਰਤਨ ਵੀ ਕਰਨ ਲੱਗ ਪਈ। ਇਸ ਤਰ੍ਹਾਂ ਉਹ ਹੌਲੀ-ਹੌਲੀ ਇਕ ਧਾਰਮਿਕ ਸੂਰਤ, ਸੀਰਤ, ਵਿਚਾਰ ਅਤੇ ਵਿਵਹਾਰ ਵਾਲੀ ਸਖਸ਼ੀਅਤ ਵਜੋਂ ਉਭਰਨ ਲਗੀ। ਗੁਰਵਾਕ ਹੈ, " *ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥" (204)* ਪੁੰਗਰਦੇ ਬੱਚਿਆਂ ਦਾ ਮਨ ਬੜਾ ਲਚਕੀਲਾ, ਤੁਰੰਤ ਪ੍ਰਭਾਵ ਗ੍ਰਹਿਣ ਕਰਨ ਵਾਲਾ, ਨਾਜ਼ਕ, ਸਿੱਧਾ-ਸਾਦਾ ਅਤੇ ਕੋਰੇ ਕੱਪੜੇ ਵਾਂਗ ਵੱਲ-ਛੱਲ ਰਹਿਤ ਪੂਰੀ ਤਰ੍ਹਾਂ ਸ਼ੁੱਧ ਹੁੰਦਾ ਹੈ। ਜਿਹੋ ਜਿਹੇ ਪਰਿਵਾਰਕ ਅਤੇ ਸਮਾਜਿਕ ਹਾਲਾਤ, ਸੰਗਤ ਅਤੇ ਵਾਤਾਵਰਣ ਵਿਚ ਬੱਚਾ ਵੱਡਾ ਹੁੰਦਾ ਹੈ। ਉਸ ਤਰ੍ਹਾਂ ਦਾ ਉਸ ਦਾ ਅਹਾਰ, ਵਿਚਾਰ ਅਤੇ ਵਿਹਾਰ ਹੋ ਜਾਂਦਾ ਹੈ। "ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ" ਦੀ ਅਖਾਣ ਅਤੇ " ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥" (449) ਅਨੁਸਾਰ ਭਾਈ ਰਾਮੇ ਅਤੇ ਮਾਤਾ ਜਸਦੇਈ ਦੀ ਬੇਟੀ ਸਾਹਿਬ ਦੇਵਾਂ " ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥" (ਅਨੰਦ ਸਾਹਿਬ) ਅਨੁਸਾਰ ਇਕ ਨਿਸ਼ਠਾਵਾਨ ਸ਼ਰਧਾਲੂ ਅਤੇ ਗੁਰੂ ਜੀ ਪ੍ਰਤੀ ਪੂਰੀ ਤਰ੍ਹਾਂ ਸਮਰਪਤਿ "ਬਤੀ ਸੁਲਖਣੀ" ਅਤੇ ਨਿਰਮਲ ਮੱਤ ਅਤੇ ਸੱਚੇ-ਸੁੱਚੇ ਅਚਾਰ-ਵਿਹਾਰ ਵਾਲੀ ਮੁਟਿਆਰ ਬਣ ਗਈ। ਗੁਰੂ ਅਮਰਦਾਸ ਜੀ ਅਜਿਹੀ ਰੂਹਾਨੀ ਸਖਸੀਅਤ ਬਾਰੇ ਇਉਂ ਫਰਮਾਉਂਦੇ ਹਨ, "ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥" (ਅਨੰਦ ਸਾਹਿਬ) ਉਚੇ-ਸੁੱਚੇ ਗੁਣਾਂ ਵਾਲੀ ਧਾਰਮਿਕ ਸਖਸ਼ੀਅਤ ਬੜੋਂ ਉਭਰੀ ਇਸ ਮੁਟਿਆਰ ਦੀ "ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥" (136) ਅਨੁਸਾਰ ਸਾਰੇ ਨਗਰ ਨਿਵਾਸੀ ਨਿਰਮਲ ਚਿਤ ਸਾਹਿਬ ਦੇਵਾਂ ਦੀ ਸਿਫਤ ਅਤੇ ਸਤਿਕਾਰ ਕਰਨ ਪਏ। ਸੁਸ਼ੀਲ ਅਤੇ ਧਾਰਮਿਕ ਸੁਭਾਅ, ਨਿਮਰਤਾ, ਹਲੀਮੀ ਦਾ ਇਕ ਵਹਿੰਦਾ ਚਸਮਾ, ਹੰਸੂ-ਹੰਸੂ ਕਰਦਾ ਚਿਹਰਾ, ਇਕ ਉੱਚ ਕੋਟੀ ਦੀ ਧਾਰਮਿਕ ਸਖਸੀਅਤ, ਦਗ-ਦਗ ਕਰਦਾ ਜਾਹੋ-ਜਲਾਲ ਵਾਲੀ ਇਸ ਜੋਬਨਵੰਤ ਲੜਕੀ ਨੂੰ ਗ੍ਰਹਿਸਥ ਆਸਰਮ ਵਿਚ ਪ੍ਰਵੇਸ਼ ਕਰਾਉਣ ਸਬੰਧੀ ਹਰ ਮਾਤਾ-ਪਿਤਾ ਵਾਂਗ ਭਾਈ ਰਾਮਾ ਜੀ ਅਤੇ ਮਾਤਾ ਜਸਦੇਈ ਵੀ ਸੋਚਣ ਲੱਗ ਪਏ। ਉਹਨਾਂ ਦੇ ਮਨ ਅੰਦਰ ਆਪਣੀ ਲੜਕੀ ਦੇ ਬੇਹੱਦ ਧਾਰਮਿਕ ਜੀਵਨ, ਜੋਬਨ ਅਤੇ ਸੁੰਦਰਤਾ ਨੂੰ ਵੇਖਦਿਆਂ ਐਸਾ ਖਿਆਲ ਪੈਦਾ ਹੁੰਦਾ ਸੀ ਕਿ ਉਹਨਾਂ ਦੀ ਬੇਟੀ ਤਾਂ ਗੁਰੂ ਘਰ ਵਿਚ ਹੀ ਸ਼ੋਭਾਵੰਤੀ ਬਣੇ। ਪਰੰਤੂ ਆਪਣੇ ਸਮਾਜਿਕ ਰੁਤਬੇ ਅਤੇ ਸਤਿਗੁਰਾਂ ਦੀ ਮਹਾਨ ਸਖਸ਼ੀਅਤ ਨੂੰ ਵੇਖਦਿਆਂ ਚੁੱਪ ਹੋ ਜਾਂਦੇ। ਆਮ ਤੌਰ ਉਤੇ ਵੇਖਿਆ ਜਾਂਦਾ ਹੈ ਕਿ ਚੰਗੇ ਅਚਾਰ, ਵਿਚਾਰ, ਅਹਾਰ, ਨੇਕ ਦਿੱਲ, ਪਰਉਪਕਾਰੀ, ਸੰਤ ਸੁਭਾਅ ਵਾਲੀਆਂ ਨੇਕ ਲੜਕੀਆਂ ਨੂੰ ਉਸ ਤਰ੍ਹਾਂ ਦਾ ਵਰ ਘਰ ਪ੍ਰਾਪਤ ਨਹੀਂ ਹੁੰਦਾ ਜਿਸ ਕਾਰਨ ਉਸਦੇ ਗੁਣ ਅਤੇ ਨੇਕ ਚੱਲਣ ਹੀ ਉਸਦੇ ਦੁਸ਼ਮਣ ਅਤੇ ਜ਼ਿੰਦਗੀ ਦੀ ਤਬਾਹੀ ਦਾ ਕਾਰਨ ਬਣ ਜਾਂਦੇ ਹਨ। ਉਹ "ਵਿਚਾਰੀਆਂ ਬਣਕੇ" ਜਿੰਦਗੀ ਦੇ ਦਿਨ ਕੱਟਣ ਜੋਗੀਆਂ ਹੀ ਰਹਿ ਜਾਂਦੀਆਂ ਹਨ। ਉਹਨਾਂ ਦੇ ਸ਼ੁੱਭ ਗੁਣਾਂ ਨਾਲ ਖਿਲਵਾੜ ਹੀ ਕੀਤਾ ਜਾਂਦਾ ਹੈ। ਇਹ ਸਾਡੇ ਸਮਾਜ ਦੀ ਆਮ ਕਹਾਣੀ ਅਤੇ ਇਕ ਦੁਖਾਂਤ ਹੈ

ਅਤੇ ਸਮਾਜ ਇਸ ਦੁਖਾਂਤ ਤੋਂ ਹਮੇਸ਼ਾ ਅਭਿੱਜ ਅਤੇ ਅਵੇਸਲਾ ਹੀ ਰਿਹਾ ਹੈ। ਇਸੇ ਕਾਰਨ ਮਾਤਾ-ਪਿਤਾ ਹਮੇਸ਼ਾ ਆਪਣੀ ਲੜਕੀ ਲਈ "ਚੰਗਾ" ਅਤੇ "ਯੋਗ" ਵਰ ਤੇ ਘਰ ਲੱਭਣ ਲਈ ਚਿੰਤਤ ਹੁੰਦੇ ਹਨ, ਇਹੋ ਹੀ ਸੋਚ ਅਤੇ ਚਿੰਤਾ ਸਾਹਿਬ ਦੇਵਾਂ ਦੇ ਮਾਪਿਆਂ ਦੀ ਸੀ। ਸਾਹਿਬ ਦੇਵਾਂ ਦੇ ਮਾਪਿਆਂ ਦੀ ਸੋਚ ਤੇ ਵਿਚਾਰ ਹੌਲੀ-ਹੌਲੀ ਸਾਰੇ ਨਗਰ ਵਿਚ ਫੈਲ ਗਈ। ਨਗਰ ਨਿਵਾਸੀ ਤਾਂ ਪਹਿਲਾਂ ਹੀ ਸਾਹਿਬ ਦੇਵਾਂ ਦੇ ਸੱਚੇ-ਸੁੱਚੇ, ਧਾਰਮਿਕ ਮਿਸਾਲੀ ਜੀਵਨ ਤੋਂ ਬਹੁਤ ਪ੍ਰਭਾਵਿਤ ਸਨ। ਅੰਤ ਨੂੰ ਸਲਾਹ ਮਸ਼ਵਰਾਂ ਕਰਨ ਉਪਰੰਤ ਸਾਰੀ ਸੰਗਤ ਨੇ ਧਰਮਸ਼ਾਲ ਵਿਚ ਇਕੱਤਰ ਹੋਕੇ *"ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥ ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥" (519)* ਅਨੁਸਾਰ ਸਤਿਗੁਰਾਂ ਅੱਗੇ ਅਰਦਾਸ ਕੀਤੀ ਕਿ ਪਾਤਸ਼ਾਹ ਇਹ ਬੇਟੀ ਆਪ ਨੂੰ ਹੀ ਅਰਪਣ ਕਰ ਦਿਤੀ ਜਾਂਦੀ ਹੈ। ਸੰਗਤ ਦੇ ਮਨ ਵਿਚ ਇਹ ਵਿਸਵਾਸ਼ ਸੀ ਕਿ ਸਤਿਗੁਰੂ *"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥" (544)* ਅਨੁਸਾਰ ਸੰਗਤ ਦੀ ਬੇਨਤੀ ਪ੍ਰਵਾਨ ਕਰ ਲੈਣਗੇ। ਇਸ ਤਰ੍ਹਾਂ ਸ਼ੁਰੂ ਤੋਂ ਹੀ ਗੁਰਮਤਿ ਤੋਂ ਪ੍ਰਭਾਵਿਤ ਸੱਚੇ ਸੁੱਚੇ ਆਚਾਰ ਵਾਲੀ ਸ਼ਰਮ-ਧਰਮ ਦੀ ਮੂਰਤ ਇਸ ਮੁਟਿਆਰ ਨੂੰ ਭਾਈ ਰਾਮਾ ਤੇ ਬੀਬੀ ਜਸਦੇਈ ਨੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਅਰਪਿਤ ਕਰਨ ਦਾ ਪਹਿਲਾਂ ਹੀ ਮਤਾ ਪੱਕਾ ਲਿਆ ਸੀ ਅਤੇ ਹੁਣ ਇਸ ਪਵਿੱਤਰ ਕਾਰਜ ਲਈ ਨਗਰ ਦੀ ਸਮੁੱਚੀ ਸੰਗਤ ਵੀ ਇਕ ਮੱਤ ਸੀ। ਇਸ ਸੰਕਲਪ ਨੂੰ ਸਾਕਾਰ ਕਰਨ ਲਈ ਭਾਈ ਹਰਭਗਵਾਨ ਜੀ (ਭਾਈ ਰਾਮਾ ਜੀ) ਦਾ ਸਾਰਾ ਪਰਿਵਾਰ ਸਮੁੱਚੇ ਨਗਰ ਦੀ ਸੰਗਤ ਸਮੇਤ ਆਨੰਦਪੁਰ ਸਾਹਿਬ ਪਹੁੰਚਿਆ। ਰੁਹਤਾਸ ਦੀ ਸੰਗਤ ਨੂੰ ਵਿਸਵਾਸ ਸੀ ਕਿ ਜਿਸ ਸਤਿਗੁਰ ਦੀ ਕਿਰਪਾ ਦੁਆਰਾ ਸਾਹਿਬ ਦੇਵਾਂ ਸਤਿਗੁਰੂ ਦੀ ਸੇਵਾ ਵਿਚ ਲੱਗੀ ਹੈ। ਉਹ ਆਪੇ ਹੀ ਮਾਣ ਬਖਸ਼ਣਗੇ। ਗੁਰਵਾਕ ਹੈ, *"ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥ ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥" (606)* ਅੰਦਾਜਾ ਲਾਉਣਾ ਕਠਿਨ ਨਹੀਂ ਕਿ ਆਵਾਜਾਈ ਦੇ ਕੋਈ ਵੀ ਸਾਧਨ ਨਾ ਹੋਣ ਦੇ ਬਾਂਵਜੂਦ ਪੋਠੋਹਾਰ ਦੀ ਧਰਤੀ ਦੇ ਨਗਰ ਰੁਹਤਾਸ ਜਿਲ੍ਹਾ ਜੇਹਲਮ ਤੋਂ ਅਨੰਦਪੁਰ ਸਾਹਿਬ ਤੀਕ ਦਾ ਅੰਤਾਂ ਦਾ ਲੰਮਾ ਪੈਂਡਾ ਸੰਗਤਾਂ ਨੇ ਗੁਰੂ ਜਸ ਕਰਦਿਆਂ, ਕੀਰਤਨ ਕਰਦਿਆਂ ਆਪਣੇ ਸਤਿਗੁਰੂ ਪ੍ਰਤੀ ਪੂਰੀ ਸ਼ਰਧਾ, ਨਿਸ਼ਠਾ ਅਤੇ ਭਰੋਸੇ ਨਾਲ ਤਹਿ ਕੀਤਾ। ਜਿਹਨਾਂ ਦੇ ਨਿਸਚੇ ਅਤੇ ਵਿਸਵਾਸ਼ ਦ੍ਰਿੜ ਤੇ ਪੱਕੇ ਹੁੰਦੇ ਹਨ ਉਹਨਾਂ ਲਈ ਲੰਮੇ ਤੇ ਬਿਖੜੇ ਪੈਂਡੇ ਅਤੇ ਵੱਡੇ ਤੋਂ ਵੱਡੇ ਸੰਕਟ ਵੀ ਕੋਈ ਮਹੱਤਵ ਨਹੀਂ ਰੱਖਦੇ ਉਹ ਤਾਂ ਆਪਣੇ ਪ੍ਰਾਣਾਂ ਦੀ ਵੀ ਅਹੁਤੀ ਦੇਣੋ ਗੁਰੇਜ ਨਹੀਂ ਕਰਦੇ, ਇਹ ਧਾਰਮਿਕ ਦ੍ਰਿੜਤਾ, ਵਿਸਵਾਸ਼ ਅਤੇ ਪੱਕੇ ਭਰੋਸੇ ਦੀ "ਪ੍ਰੇਮ ਖੇਲਨੁ ਕਾ ਚਾਉ" ਵਾਲੀ ਖੇਡ ਹੀ ਹੁੰਦੀ ਹੈ ਇਹ ਵਣਜ ਜਾਂ ਸੌਦਾ ਨਹੀਂ ਹੁੰਦਾ ਭਾਵੇਂ ਅਜ਼ੋਕੇ ਸਮੇਂ ਧਾਰਮਿਕ ਸਥਾਨਾਂ ਤੇ ਸਮਾਗਮਾਂ ਨੂੰ ਆਪਣੇ ਨਿਜੀ ਪਰਿਵਾਰਕ ਆਰਥਿਕ ਜਾਂ ਰਾਜਨੀਤਕ ਲਾਭਾਂ ਲਈ ਹੀ ਵਰਤਿਆ ਜਾ ਰਿਹਾ ਹੈ। ਇਥੇ ਕੁਰੰਬਾਨੀ, ਤਿਆਗ ਅਤੇ ਵਿਸਵਾਸ਼ ਦੀ ਬਾਤ ਨਹੀਂ ਹੁੰਦੀ ਸਗੋਂ ਨਿਜ ਪ੍ਰਸਤੀ ਅਤੇ ਅਡੰਬਰ ਹੀ ਭਾਰੂ ਹੁੰਦਾ ਹੈ ਅਤੇ ਧਾਰਮਿਕ ਹੋਣ ਦਾ ਸਿਰਫ ਮਖੌਟਾ ਹੀ ਪਹਿਨਿਆ ਹੁੰਦਾ ਹੈ। ਪਰੰਤੂ ਜਿਥੇ ਸ਼ਰਧਾ ਅਤੇ ਸਿਦਕ ਪੱਕਾ ਅਤੇ ਸੱਚਾ-ਸੁੱਚਾ ਹੋਵੇ ਉਥੇ ਕੋਈ ਵੀ ਕਠਿਨਾਈ ਮਨੁੱਖ ਨੂੰ ਰੋਕ ਨਹੀਂ ਸਕਦੀ। ਫਿਰ ਸਿਦਕ, ਸਿਰੜ, ਦ੍ਰਿੜਤਾ, ਵਿਸਵਾਸ ਤਾਂ ਸਿੱਖੀ ਦਾ ਅਨਮੋਲ ਅੰਗ ਹਨ। ਇਹਨਾਂ ਗੁਣਾਂ ਤੋਂ ਸੱਖਣਾ ਤੇ ਕੋਰਾ ਮਨੁੱਖ ਤਾਂ ਸਿੱਖ ਹੀ ਨਹੀਂ ਹੋ ਸਕਦਾ। ਸ੍ਰੀ ਆਨੰਦਪੁਰ ਸਾਹਿਬ ਪਹੁੰਚ ਕੇ ਸਮੁੱਚੀ ਸੰਗਤ ਨੇ ਭਾਈ ਰਾਮਾ ਜੀ ਅਤੇ ਮਾਤਾ ਜਸਦੇਈ ਦੇ ਸੰਗ ਹੋਕੇ ਸਤਿਗੁਰਾਂ ਅੱਗੇ ਆਪਣੇ ਮਨ ਦੀ ਗਲ ਬੜੀ ਨਿਮਰਤਾ ਅਤੇ ਸਤਿਕਾਰ ਨਾਲ ਕੀਤੀ ਅਤੇ ਗੁਰੂ ਸਾਹਿਬ ਅੱਗੇ ਆਪਣੀ ਲੜਕੀ ਦੇ ਵਿਆਹ ਸਬੰਧੀ ਪੇਸ਼ਕਸ਼ ਕੀਤੀ। ਉਦੋਂ ਸਤਿਗੁਰਾਂ ਦੇ ਗ੍ਰਹਿ ਵਿਖੇ ਮਾਤਾ ਸੁੰਦਰੀ ਜੀ ਸਨ ਅਤੇ ਉਹਨਾਂ ਦੇ ਚਾਰ ਸਾਹਿਬਜਾਦੇ ਸਨ ਅਤੇ ਜੀਤੋ ਜੀ, ਜੋ ਸਤਿਗੁਰਾਂ ਦੇ ਵੱਡੇ ਤੇ ਪਹਿਲੇ ਮਹਿਲ ਸਨ ਉਹ ਅਕਾਲ ਚਲਾਣਾ ਕਰ ਚੁੱਕੇ ਸਨ। ਸਤਿਗੁਰਾਂ ਨੇ ਮਾਤਾ ਜੀਤੋ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਬ੍ਰਹਮਚਰਜ ਜੀਵਨ ਬਤੀਤ ਕਰਨ ਦਾ ਸਕੰਲਪ ਕਰ ਲਿਆ ਸੀ। ਇਸ ਸੰਕਲਪ ਨੂੰ ਮੁੱਖ ਰੱਖਦਿਆਂ ਗੁਰੂ ਸਾਹਿਬ ਨੇ ਹੋਰ ਵਿਆਹ ਕਰਨ ਤੋਂ ਇਨਕਾਰ ਕਰ ਦਿਤਾ। ਪਰ ਸਮੁੱਚੀ ਸੰਗਤ ਨੇ ਭਾਈ ਰਾਮੇ ਸਮੇਤ ਬੜੀ ਨਿਮਰਤਾ ਪਰੰਤੂ ਠਰ੍ਹਮੇ ਨਾਲ ਸਤਿਗੁਰਾਂ ਅੱਗੇ ਮੁੜ ਬੇਨਤੀ ਕੀਤੀ ਅਤੇ ਕਿਹਾ ਕਿ ਉਹਨਾਂ ਦੀ ਪੁਤਰੀ ਤਾਂ ਸ਼ੁਰੂ ਤੋਂ ਹੀ ਗੁਰੂ ਘਰ ਨੂੰ ਸਮਰਪਿਤ ਕਰ ਦਿਤੀ ਹੋਈ ਹੈ ਅਤੇ ਉਹਨਾਂ ਨੇ ਗੁਰੂ ਜੀ ਸਾਹਮਣੇ ਆਪਣਾ ਸੰਕਲਪ ਪੂਰਾ ਕਰਨ ਲਈ ਬੇਨਤੀ ਕੀਤੀ। ਸੰਗਤ ਨੇ ਬੜੀ ਆਜਜ਼ੀ ਨਾਲ ਸਤਿਗੁਰਾਂ ਅੱਗੇ ਇਹ ਭੇਦ ਖੋਲਦਿਆਂ ਬੇਨਤੀ ਕੀਤੀ ਕਿ ਸਾਹਿਬ ਦੇਵਾਂ ਦੇ ਮਾਤਾ-ਪਿਤਾ ਸਮੇਤ ਰੁਹਤਾਸ ਦੀ ਸਾਰੀ ਸੰਗਤ ਨੇ ਧਰਮਸ਼ਾਲ ਵਿਚ ਅਰਦਾਸ ਕਰਕੇ ਪਹਿਲਾਂ ਹੀ ਸਾਹਿਬ ਦੇਵਾਂ ਨੂੰ

ਸਤਿਗੁਰਾਂ ਦੇ ਅਰਪਿਤ ਕੀਤਾ ਹੋਇਆ ਹੈ ਅਤੇ ਉਸੇ ਦਿਨ ਤੋਂ ਹੀ ਸੰਗਤ ਉਸ ਨੂੰ "ਮਾਤਾ" ਆਖਕੇ ਸੱਦਦੀ ਹੈ। ਸੰਗਤ ਨੇ ਬੇਨਤੀ ਕੀਤੀ ਕਿ ਜੇਕਰ ਉਹ ਗੁਰੂ ਘਰ ਵਿਚ ਹੁਣ ਪ੍ਰਵਾਨ ਨਹੀਂ ਚੜ੍ਹਦੀ ਤਾਂ ਫਿਰ ਉਸਦਾ ਰਿਸਤਾ ਕੋਈ ਵੀ ਪ੍ਰਵਾਨ ਨਹੀਂ ਕਰੇਗਾ ਅਤੇ ਇਸ ਤਰ੍ਹਾਂ ਇਹ ਸਦਾ ਲਈ ਅਣਵਿਆਹੀ ਹੀ ਰਹਿ ਜਾਵੇਗੀ। ਸਤਿਗੁਰਾਂ ਨੇ ਪੋਠੋਹਾਰੀ ਸੰਗਤ ਦੀ ਬੇਨਤੀ ਨੂੰ ਬੜੇ ਹੀ ਗਹਿਰ-ਗੰਭੀਰ ਹੋਕੇ ਵਿਚਾਰਿਆ। ਸੰਗਤ ਦੀ ਸ਼ਰਧਾ ਅਤੇ ਸੰਕਲਪ ਅਤੇ ਸਤਿਗੁਰਾਂ ਦਾ ਬਾਂਕੀ ਦਾ ਜੀਵਨ ਬ੍ਰਹਮਚਰਜ ਦੇ ਰੂਪ ਵਿਚ ਬਤੀਤ ਕਰਨ ਦਾ ਫੈਸਲਾ ਦੋਵੇਂ ਬਾਤਾਂ ਅਤੀ ਮਹੱਤਵਪੂਰਨ ਸਨ। "ਸਤਿਗੁਰੂ ਹੋਇ ਦਇਆਲ ਤਾਂ ਸ਼ਰਧਾ ਪੂਰੀਐ॥" ਅਨੁਸਾਰ ਪੂਰੀ ਸੋਚ ਵਿਚਾਰ ਉਪਰੰਤ ਸਤਿਗੁਰਾਂ ਨੇ ਵਿਚਕਾਰਲਾ ਰਸਤਾ ਅਖਤਿਆਰ ਕਰਨ ਦਾ ਫੈਸਲਾ ਲਿਆ। ਗੁਰੂ ਸਾਹਿਬ ਨੇ ਸਾਹਿਬ ਦੇਵਾਂ ਨਾਲ ਅਨੰਦ ਕਾਰਜ ਕਰਾਉਣ ਲਈ ਇਸ ਸ਼ਰਤ ਉਤੇ ਹੁੰਗਾਰਾ ਭਰ ਦਿਤਾ ਕਿ ਉਹ ਸਾਰੀ ਉਮਰ 'ਇਕ ਕੁਆਰੇ ਡੋਲੇ' ਦੇ ਤੌਰ ਉਤੇ ਹੀ ਗੁਰੂ ਘਰ ਵਿਚ ਰਹਿਣਗੇ। ਬਸ ਫਿਰ ਤਾਂ "ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥" (136) ਵਾਲਾ ਅਧਿਆਤਮਕ ਕਾਰਜ ਦੁਨੀਆਵੀ ਰੂਪ ਵਿਚ ਸੰਪੰਨ ਹੋਣ ਜਾ ਰਿਹਾ ਸੀ। ਸਾਰੀ ਸੰਗਤ ਸਮੇਤ ਭਾਈ ਰਾਮੇ ਉਹਨਾਂ ਦੀ ਪਤਨੀ ਜਸਦੇਈ ਅਤੇ ਉਹਨਾਂ ਦੀ ਸਪੁਤਰੀ ਨੇ ਇਹ ਤਜਵੀਜ ਪ੍ਰਵਾਨ ਉਸਨੂੰ ਅੱਜ ਰੱਬ ਰੂਪ ਗੁਰੂ-ਪਤੀ ਦੀ ਪ੍ਰਾਪਤੀ ਹੋ ਗਈ ਸੀ। ਅੱਜ " ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥" (774) ~~ਵਾਲਾ~~ ਸੱਚ ਪਰਤੱਖ ਪ੍ਰਗਟ ਹੋ ਗਿਆ। ਸਾਰੀ ਸੰਗਤ ਗੁਰੂ ਦਰਬਾਰ ਵਿਚ ਜੁੜੀ ਅਤੇ ਬਾਬਾ ਬੁੱਢਾ ਜੀ ਦੇ ਵੰਸ਼ ਵਿਚੋਂ ਭਾਈ ਕੁਇਰ ਜੋ ਅੰਮ੍ਰਿਤ ਛੱਕਣ ਉਪਰੰਤ ਭਾਈ ਗੁਰਬਖਸ਼ ਸਿੰਘ ਵਜੋਂ ਜਾਣੇ ਜਾਂਦੇ ਰਹੇ, ਨੇ ਲਾਵਾਂ ਦਾ ਪਾਠ, ਅਰਦਾਸ ਅਤੇ ਸਾਰੀ ਮਰਿਆਦਾ ਨਿਭਾਈ। "ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥" (78) ਇਹ ਇਕ ਅਨੋਖਾ ਹੀ ਅਨੰਦ ਕਾਰਜ ਸੀ। ਜਿਸ ਦਾ ਸਾਰਾ ਪ੍ਰਬੰਧ, ਗੁਰੂ ਜੀ ਅਤੇ ਸਾਹਿਬ ਦੇਵਾਂ ਦੇ ਪਰਿਵਾਰਾਂ ਵੱਲੋਂ ਹੀ ਨਹੀਂ ਸਗੋਂ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉਤੇ ਜੁੜੀ ਸਮੁੱਚੀ ਸੰਗਤ ਵੱਲੋਂ ਹੀ ਕੀਤਾ ਗਿਆ। ਰੁਹਤਾਸ ਨਗਰ ਦੀ ਸੰਗਤ ਅਤੇ ਖਾਸ ਕਰਕੇ ਮਾਤਾ ਸਾਹਿਬ ਕੌਰ ਜੀ ਦੀ ਪਵਿੱਤਰ ਇੱਛਾ ਪੂਰੀ ਹੋਈ, " ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥ ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥ ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥ ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥ ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥" (577) ਤਥਾ "ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥" (ਬਾਰਹਮਾਹਾ ਤੁਖਾਰੀ) ਇਹ ਅਨੰਦ ਕਾਰਜ ਆਪਣੇ ਆਪ ਵਿਚ ਹੀ ਇਕ ਮਿਸਾਲ ਸੀ। ਇਸ ਤਰ੍ਹਾਂ ਇਹ ਅਨੰਦ ਕਾਰਜ 18 ਵੈਸਾਖ 1757 ਬਿਕ੍ਰਮੀ (1700 ਈ.) ਵਿਚ ਸੰਪੰਨ ਹੋਇਆ। ਇਹ ਤਾਂ "ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ ॥" (439) ਤਥਾ "ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥" (770) ਦੀ ਅਗੰਮੀ ਅਤੇ ਅਨੋਖੀ ਖੇਡ ਹੀ ਸੀ। ਅਨੰਦ ਕਾਰਜ ਦੀ ਰਸਮ ਤੋਂ ਪਹਿਲਾਂ ਨਗਰ ਰੁਹਤਾਸ ਦੀ ਸਮੁੱਚੀ ਸੰਗਤ ਸਮੇਤ ਭਾਈ ਰਾਮੇ ਦੇ ਪਰਿਵਾਰ ਨੇ ਅੰਮ੍ਰਿਤ ਛੱਕਿਆ ਅਤੇ ਸਾਹਿਬ ਦੇਵਾਂ ਹੁਣ "ਸਾਹਿਬ ਕੌਰ" ਬਣ ਚੁੱਕੇ ਸਨ। ਸੰਸਾਰਕ ਤੌਰ ਉੱਤੇ ਭਾਵੇਂ ਇਹ ਇਕ ਵਿਆਹ-ਅਨੰਦ ਕਾਰਜ- ਹੀ ਸੀ ਪਰੰਤੂ ਇਹ ਤਾਂ ਅਧਿਆਤਮਕ ਮੰਡਲ ਵਿਚ ਦੋ ਰੂਹਾਂ ਦੇ ਇਕ-ਦੂਜੇ ਵਿਚ ਅਭੇਦ ਹੋ ਜਾਣ ਦੀ ਇਕ ਅਗੰਮੀ ਖੇਡ ਸੀ। ਜਿਸ ਵਿਚ ਸਰੀਰਕ ਸਬੰਧਾਂ ਦਾ ਕੋਈ ਮਹੱਤਵ ਨਹੀਂ ਸੀ ਇਹ ਤਾਂ "ਸਾਧਸੰਗਿ ਹਰਿ ਹਰਿ ਨਾਮੁ ਚਿਤਾਰਾ ॥ ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥" (717) ਤਥਾ "ਏਕ ਜੋਤਿ ਦੁਇ ਮੂਰਤੀ" ਵਾਲੀ ਅਦਭੁੱਤ ਅਵਸਥਾ ਹੀ ਸੀ ਜੋ ਅੱਖਰਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ ਸਗੋਂ ਸ਼ੁੱਧ ਅੰਤਰ-ਆਤਮੇ ਅਨੁਭਵ ਹੀ ਕੀਤੀ ਜਾ ਸਕਦੀ ਹੈ। ਇਹੋ ਹੀ ਸੁੱਖ, ਸਹਿਜ, ਬਿਸ਼ਰਾਮ ਤਥਾ "ਤਿਥੈ ਨਾਦ ਬਿਨੋਦ ਕੋਡ ਅਨੰਦ" ਦੀ ਸਹਿਜ ਅਨੰਦ (SUPREME BLISS) ਦੀ ਅਵਸਥਾ ਹੈ। ਇਹ ਰੂਹਾਨੀ ਮਿਲਾਪ ਸੀ। ਉਸਨੂੰ ਅੱਜ ਰੱਬ ਰੂਪ ਗੁਰੂ-ਪਤੀ ਦੀ ਪ੍ਰਾਪਤੀ ਹੋ ਗਈ ਸੀ। ਅੱਜ " ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥" (774)

*ਮੋ. 99158-05100,* *ਬਾਕੀ ਅਗਲੇ ਅੰਕ 'ਚ*

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

*ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ*

ਇਨ੍ਹਾਂ ਦੀ ਜਾਣ ਬਚਾਣੀ ਭਾ: ਘੁਲੂ ਸ਼ਾਹ ਦਾ ਹੀ ਕੰਮ ਹੈ ਭਾਈ ਘੁਲੂ ਸ਼ਾਹ ਨੇ ਅੱਗੇ ਇਕ ਬੀਬੀ ਦਾ ਸਤ ਬਚਾ ਸੁਖੀਂ ਸਾਂਦੀ ਉਨ੍ਹਾਂ ਦੇ ਘਰ ਪਹੁੰਚਾਣ ਦਾ ਪਰ-ਉਪਕਾਰ ਕੀਤਾ ਸੀ। ਅਜ ਇਨ੍ਹਾਂ ਨੇ ਖਾਲਕ ਨੂੰ ਖਲਕ (ਖਾਲਕ ਖਲਕ, ਖਲਕ ਮਹਿ ਖਾਲਕ ਪੂਰ ਰਹਿਉ ਸਭ ਥਾਈਂ) ਵਿੱਚ ਵੇਖ ਕੇ ਖਲਕਤ ਦੀਆਂ ਪੀੜਾਂ ਦਾ ਸਾਂਝੀਵਾਲ ਬਣ ਕੇ ਆਪਣੀ ਨਜਾਤ ਦਾ ਰਾਹ ਆਪੇ ਹੀ ਲੱਭ ਕੇ ਫਿਰ ਸੰਗਤਾਂ ਦੇ ਦਰਸ਼ਨਾਂ ਨੂੰ ਹਾਜ਼ਰ ਹੋਏ ਨੇ। ਇਹ ਹਨ ਭਾ: ਘੁਲੂ ਸ਼ਾਹ ਤੇ ਉਨ੍ਹਾਂ ਦੀ ਸੁਪਤਨੀ ਮਹਿਤਾਬ ਤੇ ਬਚਾਈ ਹੋਈ ਤਲੋਕਾ ਬਾਈ। ਸੰਗਤਾਂ ਵੱਲੋਂ ਧੰਨ ਧੰਨ ਦੀ ਆਵਾਜ਼ ਆਈ। ਦੀਵਾਨ ਸਮਾਪਤੀ ਤੇ ਪ੍ਰਸ਼ਾਦਿ ਵਰਤਾਇਆ ਗਿਆ, ਇਨ੍ਹਾਂ ਨੂੰ ਬਿਸਰਾਮ ਲਈ ਅਸਥਾਨ ਦਿੱਤਾ ਗਿਆ। ਇਹ ਦੋ ਚਾਰ ਦਿਨ ਏਥੇ ਰਹਿ ਕੇ ਗੁਰਬਾਣੀ ਦਾ ਰੱਸ ਮਾਣਦੇ ਰਹੇ। ਫਿਰ ਸਤਿਗੁਰਾਂ ਪਾਸੋਂ ਛੁਟੀ ਲੈ ਕੇ ਘਰ ਨੂੰ ਆਏ। ਤਲੋਕਾ ਬਾਈ ਬੀਬੀਆਂ ਦੇ ਆਸ਼ਰਮ ਰਹਿ ਕੇ ਸੇਵਾ ਕਰਨ ਲੱਗੀ।

## ਬੰਗਲਾ ਬਣਨਾ

ਇਕ ਦਿਨ ਸੁਭਾਵਕ ਬੈਠਿਆਂ-ਬੈਠਿਆਂ ਵਿਚਾਰ ਚਲ ਪਈ ਕਿ ਹਜ਼ੂਰ ਦੇ ਅੱਸਤਰਾਂ ਤੇ ਸ਼ਸਤਰਾਂ ਦੇ ਖਾਨੇ ਦੀ ਸ਼ੋਭਾ ਪੰਜ ਕਲਾ ਸ਼ਸਤਰ ਨੇ ਬਣਾ ਰਖੀ ਹੈ ਸਾਹਿਬਾਂ ਦੇ ਤਬੇਲੇ ਦੀ ਆਭਾ ਉਸ ਪ੍ਰਸ਼ਾਦੀ ਹਾਥੀ ਨੇ ਵਧਾਈ ਹੋਈ ਹੈ, ਜੋ ਮਹਾਰਾਜ ਦੇ ਪਿਛੇ ਖੜੋ ਕੇ ਚਵਰ ਝੁਲਾਉਂਦਾ ਹੈ। ਦੀਵਾਨ ਦੀ ਸਜਾਵਟ ਕਾਬਲੀ ਚਾਨਣੀ ਨੇਂ ਦੂਣੀ ਕਰ ਰਖੀ ਹੈ। ਏਨਾ ਸਭ ਕੁਝ ਹੁੰਦਿਆਂ ਇਕ ਕਸਰ ਪ੍ਰਤੀਤ ਹੁੰਦੀ ਹੈ। ਉਹ ਹੈ ਬੰਗਲਾ (ਤਖਤ) ਦੀ। ਜੇ ਇਹ ਬਣ ਜਾਏ ਤਾਂ ਬਾਦਸ਼ਾਹਾਂ ਦੇ ਠਾਠ ਨਾਲੋਂ ਸਤਿਗੁਰਾਂ ਦੇ ਠਾਠ ਦੀ ਰੌਣਕ ਤੇ ਸ਼ੋ (Show) ਵੀ ਵਧ ਜਾਏ। ਇਸ ਨਾਲ ਗੁਰੂ ਜੀ ਦੀ ਕੀਰਤੀ ਨੂੰ ਚਾਰ ਚੰਦ ਲੱਗ ਜਾਣਗੇ। ਇਹ ਸਾਧਾਰਣ ਤੌਰ ਤੇ ਕੀਤੀ ਗਈ ਸਲਾਹ ਪੱਕੀ ਹੋ ਗਈ, ਪਰ ਸਤਿਗੁਰਾਂ ਦੀ ਮੋਹਰ ਲਗਣੀ ਬਾਕੀ ਰਹਿ ਗਈ ਸੀ।

ਹੁਣ ਇਸ ਪ੍ਰਸਤਾਵ ਨੂੰ ਸਤਿਗੁਰਾਂ ਦੀ ਹਜ਼ੂਰੀ ਵਿੱਚ ਭਾਈ ਦਯਾ ਸਿੰਘ ਜੀ ਨੇ ਪੇਸ਼ ਕੀਤਾ। ਆਪ ਜੀ ਨੇ ਪਹਿਲੋਂ ਨਾਂਹ ਕੀਤੀ ਪਰ ਜਦ ਸਭ ਮੁਖੀ ਸਿੱਖ ਸੰਗਤਾਂ ਦੇ ਤੇ ਖਾਸ ਕਰ ਪੰਜ ਪਿਆਰਿਆਂ ਤੇ ਭਾਈ ਮਨੀ ਸਿੰਘ ਜੀ ਕੰਬੋਜ ਦੇ ਕਹਿਣ ਤੇ ਪ੍ਰਵਾਨਗੀ ਦੇ ਦਿੱਤੀ। ਪ੍ਰਵਾਨਗੀ ਮਿਲਣ ਤੇ ਦੇਸ਼ ਬਦੇਸ਼ਾਂ ਦੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਗਏ। ਪਟਨੇ (ਸਾਹਿਬ) ਬਿਹਾਰ, ਬੰਗਾਲ, ਆਸਾਮ, ਪੰਜਾਬ, ਦਿੱਲੀ, ਅਫਗਾਨਿਸਤਾਨ, ਈਰਾਨ, ਸਿੰਧ, ਗੁਜਰਾਤ ਆਦਿ ਨੂੰ ਉਚੇਚੇ ਸਿੰਘਾਂ ਦੇ ਹੱਥੀਂ ਸੁਨੇਹੇ ਭੇਜੇ ਗਏ ਕਿ ਆਪੋ ਆਪਣੇ ਵਿੱਤ ਮੁਤਾਬਕ ਸੋਨਾ ਭੇਜੋ।

## ਸਾਈਂ ਦੌਲੇ ਸ਼ਾਹ

ਪੀਰ ਦੌਲੇ ਸ਼ਾਹ ਗੁਜਰਾਤ ਸ਼ਹਿਰ (ਪਾਕਿਸਤਾਨ) ਦੇ ਜਮ-ਪਲ ਸਨ। ਇਨ੍ਹਾਂ ਦਾ ਮਕਬਰਾ ਨਵੇਂ ਬਾਜ਼ਾਰ ਦੇ ਦਰਵਾਜੇ ਤੋਂ ਨੇੜੇ ਹੀ ਸੀ। ਇਸ ਮਕਬਰੇ ਤੇ ਕਾਫ਼ੀ ਮਜਾਵਰ ਰਹਿੰਦੇ ਸਨ। ਦੌਲੇ ਸ਼ਾਹ ਦੇ ਚੂਹੇ (ਜੋ ਪੀਰ ਦੌਲੇ ਸ਼ਾਹ ਦੀ ਮਨੌਤ ਨਾਲ ਬੱਚੇ ਹੁੰਦੇ ਸਨ ਤੇ ਮਾਪੇ ਪੀਰ ਜੀ ਦੇ ਮਕਬਰੇ ਤੇ ਛੱਡ ਜਾਂਦੇ ਸਨ, ਉਨ੍ਹਾਂ ਨੂੰ ਦੌਲੇ ਸ਼ਾਹ ਦੇ ਚੂਹੇ ਆਖਦੇ ਸਨ) ਦੀ ਸ਼ਕਲ ਵੀ ਖਾਸ ਕਿਸਮ ਦੀ ਹੁੰਦੀ ਸੀ। ਸਿਰ ਨਿਕਾ ਜਿਹਾ ਨਾ ਹੋਣ ਦੇ ਬਰਾਬਰ, ਮੂੰਹ ਮੋਟਾ, ਬੁਲ੍ਹ ਢਿੱਲੇ ਜਿਹੇ ਤੇ ਮੂੰਹ ਵਿਚੋਂ ਆਮ ਤੌਰ ਤੇ ਲਾਲਾਂ ਵੀ ਵਗਦੀਆਂ ਰਹਿੰਦੀਆਂ ਸਨ। ਮਜਾਵਰ ਇਨ੍ਹਾਂ ਬੱਚਿਆਂ ਨੂੰ ਨਾਲ ਲੈ ਜਾਕੇ ਪਿੰਡਾਂ ਵਿਚੋਂ ਉਗਰਾਹੀ ਕਰਕੇ ਇਸ ਮਕਬਰੇ ਦੇ ਲੰਗਰ ਵਿੱਚ ਲਿਆ ਪਾਉਂਦੇ ਸਨ।

ਸੰਨ 1626 ਈ. ਨੂੰ ਸਾਹਿਬ ਗੁਰੂ ਹਰਗੋਬਿੰਦ ਜੀ ਜਦ ਕਸ਼ਮੀਰ ਨੂੰ ਜਾਂਦੇ ਹੋਏ ਗੁਜਰਾਤ ਸ਼ਹਿਰ ਵਿਚੋਂ ਲੰਘ ਰਹੇ ਸਨ ਤਾਂ ਕੁਝ ਲੋਕਾਂ ਨੇ ''ਵਾਹ ਘੋੜਾ, ਵਾਹ ਕਲਗੀ, ਵਾਹ ਬਾਂਕੇ ਜਵਾਨ'' ਕਹਿ ਕੇ ਹੱਸ ਪੈਂਦੇ ਸਨ। ਤਾਂ ਸਾਹਿਬਾਂ ਨੇ ਸੁਭਾਵਕ ਕਿਹਾ:

''ਗੁਜਰਾਤ ਮਸਖਰੀ ਪੜ੍ਹ ਕੇ ਖਲ
ਮਾਤ ਪਿਤਾ ਦੀ ਕਰੇ ਨਕਲ
ਕਦੇ ਬੂਡ ਹੈ ਹੜ ਕੇ ਜਲ''

ਜਦ ਇਹ ਗੱਲ ਬਾਤ ਸਾਈਂ ਦੌਲੇ ਸ਼ਾਹ ਜੀ ਪਾਸ ਪੁਜੀ ਤਾਂ ਇਹ ਝਟ ਦੌੜਿਆ-ਦੌੜਿਆ ਗੁਰੂ ਜੀ ਨੂੰ ਆ ਮਿਲਿਆ ਤੇ ਚੌਖਟਾ ਰੁਪਯਾ ਗੁਰੂ ਜੀ ਅੱਗੇ ਰੱਖ ਕੇ ਖਿਮਾ ਮੰਗੀ। ਸਤਿਗੁਰ

ਜੀ ਨੇ ਇਹ ਬਚਨ ਕਹਿ ਸੁਣਾਏ:

''ਸ਼ਾਹ ਦੌਲਾ ਮੌਲਾ ਦਾ ਫਕੀਰ
ਗੁਜਰਾਤ ਵਸੇ ਬੇ ਪੀਰ''

ਆਪ ਜੀ ਦੀ ਉਮਰ ਸੌ ਵਰਿਹਾਂ ਤੋਂ ਵੀ ਵੱਡੀ ਹੋ ਗਈ ਹੈ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਸੋਨੇ ਵਾਸਤੇ ਹੁਕਮਨਾਮੇ ਭੇਜੇ ਸਨ ਤਾਂ ਇਕ ਹੁਕਮਨਾਮਾ ਗੁਜਰਾਤ ਦੀ ਸੰਗਤਾਂ ਪਾਸ ਪੁੱਜਾ ਤਾਂ ਰਾਜ ਚੰਦਰ ਛਿੱਬਰ ਬ੍ਰਾਹਮਣ ਸਿੱਖ ਦੀ ਸੰਤਾਨ ਨੇ ਧੰਨ ਭਾਗ ਸਮਝ ਕੇ ਸੋਨੇ ਦੀ ਉਗਰਾਹੀ ਸ਼ੁਰੂ ਕਰ ਦਿੱਤੀ। ਹਰ ਘਰ ਵਿਚੋਂ ਖੁਸ਼ੀਆਂ ਤੇ ਚਾਵਾਂ ਨਾਲ ਸਿਉਂਨਾ ਇਕੱਠਾ ਹੋਣ ਲੱਗਾ। ਕਿਸੇ ਨੇ ਛਾਪ, ਕਿਸੇ ਨੇ ਵਾਲੀ, ਕਿਸੇ ਨੇ ਚੌਂਕ, ਕਿਸੇ ਨੇ ਆਰਸੀ ਭਾਵ ਆਪੋ ਆਪਣੇ ਵਿਤ ਅਨੁਸਾਰ ਸਿਉਨਾ ਮੁਖੀਏ ਦੇ ਝੋਲੀ ਪਾਇਆ।

ਹੌਲੀ-ਹੌਲੀ ਇਹ ਖਬਰ ਪੀਰ ਦੌਲੇ ਸ਼ਾਹ ਜੀ ਦੇ ਕੰਨੀਂ ਵੀ ਜਾ ਪਈ। ਆਪ ਜੀ ਖਬਰ ਸੁਣਦਿਆਂ ਹੀ ਛਿੱਬਰ ਜੀ ਦੇ ਘਰ ਪਹੁੰਚ ਗਏ। ਅੱਗੋਂ ਛਿੱਬਰ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਪੀਰ ਜੀ ਦਾ ਸਤਿਕਾਰ ਕੀਤਾ ਤੇ ਕਿਹਾ, ਆਓ ਜੀ ਆਇਆਂ ਨੂੰ, ਅੱਜ ਕਿਸ ਤਰ੍ਹਾਂ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ ਜੇ ? ਅੱਗੋਂ ਹੱਸ ਕੇ ਸਾਈਂ ਜੀ ਨੇ ਉੱਤਰ ਦਿੱਤਾ। ''ਤੁਸੀਂ ਗੁਰੂ ਜੀ ਦੇ ਵੱਡੇ ਸਿੱਖ ਹੋ ਤਾਂ ਹੀ ਤਾਂ ਸਾਨੂੰ ਯਾਦ ਨਹੀਂ ਜੇ ਕੀਤਾ।" ਛਿੱਬਰ ਜੀ ਨੇ ਆਖਿਆ,''ਸਾਥੋਂ ਕੀ ਖੁਨਾਮੀ ਹੋ ਗਈ ਹੈ ਜੀ?"

ਸਾਈਂ ਜੀ-''ਤੁਸੀਂ ਤਾਂ ਨਵੇਂ ਸਿੱਖ ਹੋ ਤੇ ਮੈਂ ਪੁਰਾਣਾ ਗੁਰੂ ਜੀ ਦਾ ਸਿੱਖ ਹਾਂ। ਤੁਸੀਂ ਦਸਵੇਂ ਪਾਤਸ਼ਾਹ ਦੇ ਸਿੱਖ ਹੋ, ਤੇ ਮੈਂ ਛੀਵੇਂ ਪਾਤਸ਼ਾਹ ਤੋਂ ਲੈ ਕੇ ਸਿੱਖ ਆ ਰਿਹਾ ਹਾਂ। ਤੁਸਾਂ ਤੇ ਪੁੱਛਿਆ ਤੱਕ ਨਹੀਂ। ਪਰ ਮੈਂ ਪਿੱਛੇ ਰਹਿਣ ਵਾਲਾ ਵੀ ਨਹੀਂ। ਆਹ ਲੌ ਇਕ ਸੌ ਤੋਲਾ ਸਿਉਂਨਾ, ਤੇ ਮੇਰੀ ਅਰਦਾਸ ਗੁਰੂ ਜੀ ਤਕ ਪੁਚਾ ਦੇਣੀ।''

ਇਹ ਆਖ ਔਹ ਗਏ, ਔਹ ਗਏ, ਅੱਖੀਓਂ ਓਹਲੇ ਹੋ ਗਏ। ਛਿੱਬਰ ਜੀ ਤਕਦੇ ਹੀ ਰਹਿ ਗਏ। ਫਿਰ ਉਹ ਸਿਉਨਾ ਬਾਕੀ ਸੋਨੇ ਦੇ ਨਾਲ ਰਲਾ ਕੇ, ਸਣੇ ਅਰਦਾਸ ਕਲਗੀਧਰ ਜੀ ਦੇ ਜਾ ਭੇਟ ਕੀਤੀ।

ਇਸ ਪ੍ਰਸੰਗ ਨੂੰ ਮਹਿਮਾ ਪ੍ਰਕਾਸ਼ ਦਾ ਕਰਤਾ ਸਰੂਪ ਦਾਸ ਭੱਲਾ ਭਾਗ ਦੂਜੇ ਵਿੱਚ (ਜੋ ਭਾਸ਼ਾ ਵਿਭਾਗ ਨੇ ਛਪਾਇਆ ਹੈ) ਇਸ ਤਰ੍ਹਾਂ ਦਰਜ ਕਰਦੇ ਹਨ। ਯਥਾ:-

*ਦੋਹਿਰਾ-ਏਹੁ ਸਰਧਾ ਸਿਖਨ ਕਰੀ ਜੋ ਚਾਹੇ ਸਤਗੁਰ ਦਿਆਲ।*
*ਸੂਰਨ ਬੰਗੁਲੇ ਬੈਠ ਕਰ ਦੇ ਦਰਸ਼ਨ ਕਰੇ ਨਿਹਾਲ॥੬॥*
*ਚੌਪਈ : ਸੁਧ ਸੰਕਲਪ ਸਿਖਨ ਮਨ ਕਰਾ।*
*ਵਹੁ ਸੰਕਲਪ ਸਤਿਗੁਰ ਮਨ ਫੁਰਾ।*
*ਬੁਲਾਇ ਲਿਖਾਰੀ ਆਗਿਆ ਕਰੀ।*
*ਮੇਰੀ ਸੰਗਤ ਸਿਖ ਹਰੀ ਸੁਖ ਭਰੀ॥੭॥*
*ਲਿਖੋ ਹੁਕਮ ਸੋਇਨੇ ਕੀ ਕਾਰ।*
*ਹੇਮ ਬੰਗੁਲਾ ਹੋਇ ਤਿਆਰ।*
*ਲਿਖੇ ਹੁਕਮ ਸਭ ਦੇਸ ਪਠਾਏ।*
*ਇਕੀਸ ਰੁਪਯਾ ਤੋਲਾ ਠਹਿਰਾਏ॥੮॥*
*ਦੋਹਿਰਾ- ਠੌਰ ਠੌਰ ਪਰ ਹੁਕਮ ਲਿਖ ਜੋ ਜਾਨੇ ਗੁਰਦਿਆਲ।*
*ਜੋ ਜਾਨੇ ਮਾਨੇ ਸਤਗੁਰੂ ਤਾਂ ਕੋ ਕੀਆ ਨਿਹਾਲ॥੧੪॥*
*ਚੌਪਈ-ਮੀਆਂ ਦੌਲਾ ਬਡਾ ਫਕੀਰ।*
*ਰਹੇ ਗੁਜਰਾਤ ਬਡਾ ਮਤ ਧੀਰ।*
*ਹੁਕਮਨਾਮਾ ਗੁਜਰਾਤ ਮੋ ਆਇਆ।*
*ਮੀਆਂ ਦੌਲਾ ਸੁਨ ਬਿਖਲਾਇਆ॥੧੫॥*
*ਹਮ ਕੋ ਹੁਕਮ ਨ ਸਤਿਗੁਰ ਲਿਖਾ।*
*ਹਮ ਭੀ ਤਨ ਮਨ ਸੋ ਗੁਰ ਸਿਖਾ।*
*ਇਹ ਬਿਚਾਰ ਤਾਂ ਕੇ ਮਨ ਆਇਆ।*
*ਸੌ ਤੋਲਾ ਸੁਇਨਾ ਕਾਰ ਪਠਾਇਆ॥੧੬॥*
*ਲਿਖ ਬਿਨੰਤੀ ਹਮ ਗੁਰ-ਦਾਸ।*
*ਨਿਸ ਦਿਨ ਸਦਾ ਸਤਿਗੁਰ ਕੀ ਆਸ।*
*ਲੇ ਸੁਇਨਾ ਸਤਿਗੁਰ ਬਿਗਸਾਨੇ।*
*ਸਾਹਿ ਦੌਲਾ ਹੈ ਬਡ ਨਿਮਾਨੇ॥੧੭॥*

*(ਮਹਿਮਾ ਪ੍ਰਕਾਸ਼ ਸਫਾ 809)*

ਸਾਈਂ ਦੌਲੇ ਸ਼ਾਹ ਦਾ ਜੀਵਨ ਬਹੁਤ ਸਵੱਛ ਜੀਵਨ ਸੀ ਆਪ ਇਬਾਦਤਗੋ ਹੋਣ ਤੋਂ ਇਲਾਵਾ ਜ਼ਕਾਤ, ਨਮਾਜ਼ ਆਦਿ ਦੇ ਧਾਰਨੀ ਸਨ। ਲੋਕ ਨਿਰਮਾਨ ਕੰਮਾਂ ਵਿੱਚ ਪੂਰਾ ਹਿੱਸਾ ਪਾਉਂਦੇ ਆਪ ਤੇ ਸੂਫੀ ਮਤ ਦਾ ਪ੍ਰਭਾਵ ਪ੍ਰਤੀਤ ਹੁੰਦਾ ਹੈ। ਇਕ ਵਾਕਿਆ ਤੋਂ ਸਾਬਤ ਹੁੰਦਾ ਹੈ ਕਿ ਆਪ ਰਿਧੀਆਂ ਸਿਧੀਆਂ ਵਿੱਚ ਖੇਡਦੇ ਸਨ ਉਹ ਵਾਕਿਆ ਲੋਕਾਂ ਨੇ ਉਸ ਸਮੇਂ ਵੇਖਿਆ ਜਦ ਦਰਿਆ ਚਨਾਬ ਉਪਰ ਪੁਲ ਬਨਵਾਉਣ ਦੀ ਸੇਵਾ ਕਰ ਰਹੇ ਸਨ। ਸਾਰਾ ਦਿਨ ਪੁਲ ਦੀ ਨਿਗਰਾਨੀ ਟੁਰ ਫਿਰਕੇ ਕਰਦੇ ਸਨ। ਸ਼ਾਮ ਨੂੰ ਮਜ਼ਦੂਰੀ ਦੇਣ ਸਮੇਂ ਇਕ ਤਪੜੀ ਤੇ ਬੈਠ ਜਾਂਦੇ ਤੇ ਤਪੜੀ ਹੇਠੋਂ ਮਜ਼ਦੂਰੀ ਦੇ ਪੈਸੇ ਕੱਢ-ਕੱਢ ਦਿੱਤੀ ਜਾਂਦੇ ਸਨ।

**ਬਾਕੀ ਅਗਲੇ ਅੰਕ 'ਚ**

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)
9855559193

## ਕਾਂਡ ਦੂਜਾ
## ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ

### ਸੂਬੇ ਦੀ ਖ਼ਾਮੋਸ਼ੀ ਅਤੇ ਮਾਫ਼ੀਨਾਮਾ

ਸੁਣ ਕੇ ਕਾਜ਼ੀ ਤੋਂ ਐਡ ਤਕਰੀਰ ਡੂੰਘੀ,
ਸੂਬੇ ਤਾਈਂ ਤ੍ਰੇਲੀਆਂ ਆਇ ਗਈਆਂ।
ਜਾਪੇ ਹੋਇਆ ਗੁਨਾਹ ਕੋ ਬਹੁਤ ਵੱਡਾ,
ਚਿਹਰੇ ਉੱਤੇ ਉਦਾਸੀਆਂ ਛਾਇ ਗਈਆਂ।
ਦੋਜ਼ਖ਼ ਦਰ ਦੀਆਂ ਗੱਲਾਂ ਡਰਾਇ ਗਈਆਂ।
ਭੁੱਲ ਗਿਆ ਦਵੈਤ ਤੇ ਈਰਖਾ ਨੂੰ,
ਰੱਬੀ ਸੂਰਤਾਂ ਮਨ ਨੂੰ ਭਾਇ ਗਈਆਂ।
ਲੱਗਾ ਮਸ਼ਵਰਾ ਕਰਨ ਦਰਬਾਰੀਆਂ ਥੀਂ,
ਦੋਹਾਂ ਤਾਈਂ ਬਾਇਜ਼ਤ ਛੋੜ ਦੇਈਏ।
ਤਿੰਨਾਂ ਦਿਨਾਂ ਦੀ ਕੈਦ ਹੰਢਾਇ ਚੁੱਕੇ,
ਵਾਪਸ ਕੱਲ੍ਹ ਮੋਰਿੰਡੇ ਨੂੰ ਮੋੜ ਦੇਈਏ।

### ਸੁੱਚਾ ਨੰਦ ਦਾ ਸਿਤਮ

ਵੇਖ ਸੂਬੇ ਦੀ ਏਤਨੀ ਮਿਹਰਬਾਨੀ,
ਅਸ਼! ਅਸ਼! ਕਰ ਉੱਠਾ ਦਰਬਾਰ ਸਾਰਾ।
ਖੁਸ਼ੀ ਹੋਏ ਬਹੁ ਕਾਜ਼ੀ ਦੀਵਾਨ ਸਾਰੇ,
ਮਿਹਰਬਾਨ ਭਇਆ ਸਿਰਜਨਹਾਰ ਭਾਰਾ।
ਐਪਰ ਬਹੁਤ ਬੇਕਲ ਸੀ ਹੋਇ ਬੈਠਾ,
ਸੁੱਚਾ ਨੰਦ ਆਹਾ ਅਹਿਲਕਾਰ ਭਾਰਾ।
ਬਰ-ਸਰੇ-ਦਰਬਾਰ ਉਹ ਖੜਾ ਹੋ ਕੇ,
ਸਿਤਮ ਕਰ ਰਿਹਾ ਸਿਤਮ-ਆਜ਼ਾਰ ਭਾਰਾ।
ਬੱਚੇ ਸੱਪ ਦੇ ਕਦੇ ਨਾ ਮਿੱਤ ਹੁੰਦੇ,
ਭਰ ਭਰ ਚੂਲੀਆਂ ਦੁੱਧ ਪਿਲਾਈਏ ਜੇ।
ਕੌੜੇ ਤੂੰਬੇ ਨਾ ਕਦੇ ਤਰਬੂਜ਼ ਹੁੰਦੇ,
ਭਰ ਭਰ ਮੁੱਠੀਆਂ ਖੰਡ ਮਿਲਾਈਏ ਜੇ।

### ਸੂਬੇ ਦੀ ਹੈਰਾਨੀ

ਖ਼ਿਜ਼ਾਂ ਬਾਦ ਜੋ ਹੁਣੇ ਬਹਾਰ ਆਈ,
ਉਹ ਵੀ ਪਲ ਦੇ ਵਿੱਚ ਰਵਾਨ ਹੋਈ।
ਸੁੱਚਾ ਨੰਦ ਦੀ ਗੁੱਝੀ ਬੁਝਾਰਤਾਂ ਤੋਂ,
ਸਾਰੀ ਸਭਾ ਸੀ ਅਤਿ ਹੈਰਾਨ ਹੋਈ।
ਸੋਚੀਂ ਪਿਆ ਵਜੀਦ ਖ਼ਾਂ ਫੇਰ ਮੁੜ ਕੇ,
ਓਧਰ ਕਾਜ਼ੀ ਦੀ ਨੀਂਦ ਵੈਰਾਨ ਹੋਈ।
ਬਿਟ ਬਿਟ ਸੀ ਤੱਕਦੇ ਵੱਲ ਸੁੱਚੇ,
ਕੇਰਾਂ ਸਭਨ ਦੀ ਬੰਦ ਜ਼ੁਬਾਨ ਹੋਈ।
ਤੋੜੀ ਚੁੱਪ ਤੇ ਸੂਬੇ ਫ਼ੁਰਮਾਨ ਕੀਤਾ,
ਪੂਰੀ ਦਿਲ ਦੀ ਗੱਲ ਸੁਣਾ ਮੈਨੂੰ।
ਪਾਇ ਸੁੱਚਿਆ ਏਡ ਪਹੇਲੀਆਂ ਤੂੰ,
ਵਿਚ ਦੁਬਿਧਾ ਨਹੀਂ ਫਸਾ ਮੈਨੂੰ।

### ਸੁੱਚਾ ਨੰਦ ਵੱਲੋਂ ਬੱਚਿਆਂ ਨੂੰ ਸਵਾਲ ਕਰਨਾ

ਖੜਾ ਹੋਇਆ ਸਨਮੁੱਖ ਜਾ ਬੱਚਿਆਂ ਦੇ,
ਸੁੱਚਾ ਖਤਰੀ ਸਿਤਮ-ਅਜ਼ਾਰ ਹੋ ਕੇ।
ਬਦਸਯਰ ਮੁਸ਼ੀਰ ਵਜੀਦ ਖਾਂ ਦਾ,
ਜਫ਼ਾ ਕਰਨ ਲੱਗਾ ਵਫ਼ਾਦਾਰ ਹੋ ਕੇ।
ਆਖੇ ਨਾਲ ਹਲੀਮੀ ਦੇ ਬੱਚਿਆਂ ਨੂੰ

ਥੋਨੂੰ ਬਖ਼ਸ਼ ਦਿੱਤਾ ਬਖ਼ਸ਼ਣਹਾਰ ਹੋ ਕੇ।
ਹੋਣਾ ਸੁਰਖ਼ਰੂ ਤੁਸਾਂ ਨੇ ਕੱਲ੍ਹ ਇਥੋਂ,
ਚਲੇ ਜਾਓਗੇ ਖ਼ੁਦ-ਮੁਖ਼ਤਾਰ ਹੋ ਕੇ।
ਪਿਤਾ ਗੁਰੂ ਗੋਬਿੰਦ ਨਾ ਕਾਇਮ ਰਹਿਆ,
ਕਿਥੇ ਜਾਓਗੇ ਏਸ ਸੰਸਾਰ ਅੰਦਰ।
ਹੈ ਨਾ ਜੱਗ 'ਤੇ ਤੁਸਾਂ ਦਾ ਕੋਈ ਦਰਦੀ,
ਕੂਚ ਕਰ ਗਏ ਸਭੇ ਮੈਦਾਨ ਅੰਦਰ।

*ਜਵਾਬ-ਜ਼ੋਰਾਵਰ ਸਿੰਘ ਅਤੇ ਫ਼ਤਿਹ ਸਿੰਘ*

ਸਾਨੂੰ ਫ਼ਖ਼ਰ ਹੈ ਪਿਤਾ ਗੋਬਿੰਦ ਉੱਤੇ,
ਓਹਦੇ ਜੇਡ ਨਾ ਸੂਰਾ ਬਲਵਾਨ ਕੋਈ।
ਵਿੱਚ ਯੁੱਧ ਦੇ ਉਨ੍ਹਾਂ ਥੀਂ ਲਾਏ ਮੱਥਾ,
ਪੈਦਾ ਹੋਇਆ ਨਾ ਵਿੱਚ ਜਹਾਨ ਕੋਈ।
ਅਸੀਂ ਲਾਲ ਹਾਂ ਓਸ ਗੋਬਿੰਦ ਦੇ ਹੀ,
ਖੋਹ ਨਾ ਸਕਦੈ ਸਾਡਾ ਈਮਾਨ ਕੋਈ।
ਲਾੜੀ ਮੌਤ ਨੂੰ ਅਸਾਂ ਪਰਨਾਇ ਬੈਠੇ,
ਔਖਾ ਹੋਰ ਨਾ ਇਮਤਿਹਾਨ ਕੋਈ।
ਵੱਡੇ ਹੋਇ ਬਣਾਵਾਂਗੇ ਪੰਥ ਐਸਾ,
ਮੁਗ਼ਲ ਰਾਜ ਦੀ ਜੜਾਂ ਹਿਲਾਇ ਜਿਹੜਾ।
ਜਬ੍ਰੋ-ਜ਼ੁਲਮ ਨੂੰ ਹਿੰਦ 'ਚੋਂ ਪੁੱਟ ਸੁੱਟੇ,
ਸਿਤਮਗਰਾਂ ਦਾ ਤੁਖ਼ਮ ਮਿਟਾਇ ਜਿਹੜਾ।

*ਸੁੱਚਾ ਨੰਦ ਵੱਲੋਂ ਕਾਜ਼ੀ ਤੇ ਸੂਬੇ ਨੂੰ ਭੜਕਾਉਣਾ*

ਸੁਣ ਕੇ ਐਡ ਵੰਗਾਰ ਪ੍ਰਵਾਨਿਆਂ ਦੀ,
ਸੁੱਚਾ ਨੰਦ ਵੀ ਤੇਵਰ ਵਿਖਾਉਣ ਲੱਗਾ।
ਲਾ ਲਾ ਉਂਗਲਾਂ ਸੂਬੇ ਵਜੀਦ ਖ਼ਾਂ ਨੂੰ,
ਸ਼ਾਂਤ ਅਗਨ ਦੇ ਤਾਈਂ ਭੜਕਾਉਣ ਲੱਗਾ।
ਪੁੱਤਰ ਬਾਗ਼ੀ ਦੇ ਬਾਗ਼ੀ ਤੋਂ ਘੱਟ ਨਾਹੀਂ,
ਕਾਜ਼ੀ ਤਾਈਂ ਵੀ ਸਬਕ ਪੜ੍ਹਾਉਣ ਲੱਗਾ।
ਮੁਗ਼ਲ ਰਾਜ ਦੇ ਦੋਵੇਂ ਰਕੀਬ ਵੱਡੇ,
ਸਾਰੀ ਖ਼ਲਕ ਦੇ ਤਾਈਂ ਸੁਣਾਉਣ ਲੱਗਾ।
ਸਜ਼ਾ ਇਨ੍ਹਾਂ ਨੂੰ ਸਖ਼ਤ ਤੋਂ ਸਖ਼ਤ ਦੇ 7ਕੇ।
ਸਾਰੇ ਸਿੱਖਾਂ ਨੂੰ ਸਬਕ ਸਿਖਾਇ ਦਿਓ।
ਬਾਗ਼ੀ ਬਣੇ ਨਾ ਫੇਰ ਕੋ ਸਿੱਖ ਮੁੜ ਕੇ,
ਐਸਾ ਇਨ੍ਹਾਂ 'ਤੇ ਕਹਿਰ ਵਰਤਾਇ ਦਿਓ।

*ਸੂਬੇ ਦਾ ਕ੍ਰੋਧ ਅਤੇ ਕਾਜ਼ੀ ਵਲੋਂ ਸਜ਼ਾ ਸੁਣਾਉਣੀ*

ਸੁੱਚਾ ਨੰਦ ਦੀ ਸੁਣੀ ਦਲੀਲ ਸਾਰੀ,
ਸੁੱਚਾ ਬੱਚਿਆਂ 'ਤੇ ਕਹਿਰਵਾਨ ਹੋਇਆ।
ਹਾਹਾਕਾਰ ਦਰਬਾਰ ਦੇ ਵਿੱਚ ਮੱਚੀ,
ਕਾਜ਼ੀ ਵੱਖਰਾ ਸੀ ਪਰੇਸ਼ਾਨ ਹੋਇਆ।
ਜੀਂਦੇ ਨੀਹਾਂ ਦੇ ਵਿੱਚ ਚਿਣਵਾਇ ਦਿਓ,
ਆਖ਼ਿਰ ਕਾਜ਼ੀ ਦਾ ਇਹ ਫੁਰਮਾਨ ਹੋਇਆ।
ਦਫ਼ਾ ਦੇਸ ਧ੍ਰੋਹੀ ਦਾ ਲਾਇ ਦਿੱਤਾ,
ਸਾਰੀ ਸਭਾ ਦੇ ਵਿੱਚ ਪ੍ਰਵਾਨ ਹੋਇਆ।
ਸੁਣ ਕੇ ਸਜ਼ਾ ਇਹ ਅਜਬ ਪਰਵਾਨਿਆਂ ਦੀ,
ਲੋਕੀਂ ਤੌਬਾ ਹੀ ਤੌਬਾ ਪੁਕਾਰਦੇ ਸੀ।
ਹੈ ਨਾ ਬੱਚਿਆਂ ਦੇ ਮੂੰਹ 'ਤੇ ਸ਼ਿਕਨ ਕੋਈ,
ਹੱਸਦੇ ਖੇਡਦੇ ਤਾੜੀਆਂ ਮਾਰਦੇ ਸੀ।

*ਸੂਬੇ ਦਾ ਹੈਰਾਨ ਹੋਣਾ*

ਹੁੰਦੇ ਵੇਖ ਕਲੋਲ ਸ਼ਹਿਜ਼ਾਦਿਆਂ ਨੂੰ
ਸੂਬਾ ਅੰਦਰੋ ਅੰਦਰੀ ਡਰਨ ਲੱਗਾ।
ਗੁੱਝੀ ਪੀੜ ਕੋ ਸੀਨੇ ਦੇ ਵਿੱਚ ਉੱਠੀ,
ਦਰਦ ਅੰਦਰੋ ਅੰਦਰੀ ਜਰਨ ਲੱਗਾ।
ਆਈ ਮੌਤ 'ਤੇ ਖ਼ੁਸ਼ੀ ਮਨਾਂਵਦੇ ਕਿਉਂ,
ਜ਼ਿਰ੍ਹਾ ਬੱਚਿਆਂ ਦੇ ਨਾਲ ਕਰਨ ਲੱਗਾ।
ਐਪਰ ਅੰਦਰੋਂ ਸੂਬੇ ਨੂੰ ਸਮਝ ਆਈ,
ਬੇੜੀ ਪਾਪ ਦੀ ਅੱਜ ਮੈਂ ਤਰਨ ਲੱਗਾ।
ਅਜੇ ਹਈ ਵੇਲਾ ਆਖੇ ਲੱਗ ਜਾਵੋ,
ਕਈ ਤਰ੍ਹਾਂ ਦੇ ਮੈਥੋਂ ਖ਼ਿਤਾਬ ਲੈ ਲੋ।
ਘੁਟ ਘੁਟ ਕੇ ਮਰੋਗੇ ਕੰਧ ਅੰਦਰ,
ਧਨ ਦੌਲਤਾਂ ਬੇ-ਹਿਸਾਬ ਲੈ ਲੋ।

*ਸਿੱਖ ਦੀ ਕੋਈ ਜਾਤ ਨਹੀਂ*
*ਜੇਕਰ ਉਸਦੀ ਕੋਈ ਜਾਤ ਹੈ, ਤਾਂ ਉਹ ਸਿੱਖ ਨਹੀਂ।*

# ਨੈਤਿਕਤਾ ਦਾ ਪਾਠ ਪੜ੍ਹਾਉਣ ਦੀ ਜ਼ਿੰਮੇਵਾਰੀ ਕਿਸਦੀ?

**ਇਕਵਾਕ ਸਿੰਘ ਪੱਟੀ**

ਕਿਸੇ ਦੇਸ਼ ਨੂੰ ਤਰੱਕੀ, ਕਾਮਯਾਬੀ ਦਿਵਾਉਣੀ ਹੋਵੇ ਤਾਂ ਦੇਸ਼ ਦੀਆਂ ਸਾਰੀਆਂ ਸਹੂਲਤਾਂ ਨੂੰ ਇੱਕਦਮ ਵਧੀਆ ਅਤੇ ਉੱਚ ਪੱਧਰ ਦੀਆਂ ਕਰਕੇ, ਹਰ ਚੰਗੇ ਮੰਦੇ ਦੀ ਪਹਿਚਾਣ ਆਮ ਨਾਗਰਿਕਾਂ ਨੂੰ ਕਰਵਾ ਕੇ ਉਹਨਾਂ ਦੇ ਸਹਿਯੋਗ ਨਾਲ ਆਪਣੇ ਦੇਸ਼, ਕੌਮ ਜਾਂ ਧਰਮ ਨੂੰ ਬੁਲੰਦੀਆਂ ਤੇ ਪਹੁੰਚਾਇਆ ਜਾ ਸਕਦਾ ਹੈ। ਇਹ ਸੱਭ ਕੁੱਝ ਕਰਦਿਆਂ ਸੱਭ ਤੋਂ ਵੱਧ ਅਹਿਮ ਅਤੇ ਜ਼ਰੂਰੀ ਗੱਲ ਹੁੰਦੀ ਹੈ ਕਿ ਦੇਸ਼ ਵਾਸੀਆਂ/ਨਾਗਰਿਕਾਂ ਨੂੰ ਨੈਤਿਕਤਾ ਦੀ ਸਿੱਖਿਆ ਪਹਿਲ ਦੇ ਆਧਾਰ ਤੇ ਦਿੱਤੀ ਜਾਵੇ ਤਾਂ ਕਿ ਇਸ ਦੀ ਯੋਗ ਵਰਤੋਂ ਕਰਕੇ ਇੱਕ ਨਰੋਆ ਸਮਾਜ ਸਿਰਜਣ ਵਿੱਚ ਉਹ ਇੱਕ-ਦੂਜੇ ਦੀ ਮੱਦਦ ਬਿਨ੍ਹਾਂ ਕਿਸੇ ਭੇਦ-ਭਾਵ, ਊਚ-ਨੀਚ ਦੇ ਵਿਤਕਰੇ ਨੂੰ ਇਨਸਾਨੀ ਫਰਜ਼ ਸਮਝਦੇ ਹੋਏ ਕਰਨ ਲਈ ਹਰ ਦਮ ਤਿਆਰ ਰਹਿਣ ।

ਹੁਣ ਆਪਣੇ ਦੇਸ਼ ਬਾਰੇ ਬਹੁਤੀਆਂ ਗੱਲਾਂ ਨਾ ਵੀ ਕਰਾਂ ਤਾਂ ਪਿਛਲੇ ਕੁੱਝ ਮਹੀਨਿਆਂ ਤੋਂ ਬਲਾਤਕਾਰ ਦੀਆਂ ਘਟਨਾਵਾਂ ਦੇ ਬੇਰੋਕ ਵਾਧੇ ਨੇ ਜਿਵੇਂ ਇਹ ਸਾਬਤ ਹੀ ਕਰ ਦਿੱਤਾ ਹੋਵੇ ਕਿ, 'ਅਜ਼ਾਦ ਭਾਰਤ ਵਿੱਚ ਭਾਰਤ ਦੀ ਇੱਜ਼ਤ ਅਜ਼ਾਦ ਨਹੀਂ ਹੈ, ਕਿਸੇ ਵਕਤ ਵੀ ਕਿਸੇ ਦੀ ਵੀ ਲੜਕੀ ਨਾਲ ਕਿਤੇ ਵੀ ਜ਼ਬਰ-ਜਿਨਾਹ ਹੋ ਸਕਦੈ'। ਅਫਸੋਸ! ਕਿ ਸਖਤ ਕਾਨੂੰਨ ਬਣੇ ਹੋ ਜਾਣ ਦੇ ਬਾਵਜੂਦ ਢਿੱਲੀ ਜਹੀ ਕਾਰਗੁਜਾਰੀ ਕਰਕੇ ਮਿਲੀਭੁਗਤ ਨਾਲ ਹੀ ਕੇਸ ਕਮਜ਼ੋਰ ਕਰਕੇ ਕੇਸ ਦੀਆਂ ਫਾਈਲਾਂ ਨੂੰ ਘੱਟਾ ਫੱਕਣ ਲਈ ਪਹਿਲਾਂ ਘੱਟਾ ਫੱਕ ਰਹੀਆਂ ਫਾਈਲਾਂ ਦੇ ਹੇਠਾਂ ਦੱਬ ਦਿੱਤਾ ਜਾਂਦਾ ਹੈ । ਖੈਰ! ਮੈਂ ਸ਼ੁਰੂ ਵਿੱਚ ਗੱਲ ਕੀਤੀ ਸੀ, ਦੇਸ਼ ਦੀ ਤਰੱਕੀ, ਕਾਮਯਾਬੀ ਬਾਰੇ ਤੇ ਫਿਰ ਨੈਤਿਕ ਸਿੱਖਿਆ ਬਾਰੇ। ਸਵਾਲ ਇਹ ਹੈ ਕਿ ਇਹ ਮਿਲਣੀ ਕਿਥੋਂ ਹੈ? ਤੇ ਦੇਣੀ ਕੀਹਨੇ ਹੈ? ਤਾਂ ਸਾਫ ਜਿਹਾ ਜੁਆਬ ਹੈ ਕਿ ਇਸਦੀ ਜਿੰਮੇਵਾਰੀ ਮਾਂ-ਬਾਪ ਤੇ ਫਿਰ ਸਕੂਲ ਤੋਂ, ਫਿਰ ਕਾਲਜ/ਯੂਨੀਵਰਸਿਟੀ ਪਹੁੰਚ ਕੇ, ਇਲਾਕਟ੍ਰਾਨਿਕ ਤੇ ਪ੍ਰਿੰਟ ਮੀਡੀਏ ਦੀ ਬਣਦੀ ਹੈ, ਇਹ ਚਾਰ ਕੁ ਅਦਾਰੇ ਹੀ ਆਪਣੀ ਜਿੰਮੇਵਾਰੀ ਨੂੰ ਸਮਝ ਲੈਣ ਤਾਂ ਕਾਫੀ ਹੱਦ ਤੱਕ ਲੋਕਾਂ ਵਿੱਚ ਚੰਗੀ ਸਿੱਖਿਆ ਭਰੀ ਜਾ ਸਕਦੀ ਹੈ । ਪਰ ਸਕੂਲਾਂ ਦੀ ਗੱਲ ਕਰੀਏ ਤਾਂ ਸਕੂਲਾਂ ਵਿੱਚ ਗਲੈਮਰ ਨੂੰ ਹਵਾ ਦੇਣ ਵਿੱਚ ਅਧਿਆਪਕ ਆਪ ਹੀ ਸ਼ਾਮਲ ਹੁੰਦੇ ਹਨ, ਕਾਲਜ/ਯੂਨੀਵਰਸਿਟੀਆਂ ਬਾਰੇ ਕੌਣ ਨਹੀਂ ਜਾਣਦਾ? ਪਰ ਫਿਰ ਵੀ ਕੁੱਝ ਆਖਾਂ ਤਾਂ ਪਾਠਕ ਆਪ ਹੀ ਦੱਸਣ ਕਿ, 'ਸਾਡੇ ਵਿੱਦਿਅਕ ਅਦਾਰਿਆਂ ਵਿੱਚ ਫਿਲਮਾਂ ਦੇ ਪ੍ਰੋਮੋਸ਼ਨ ਕਰਵਾਉਣੇ (ਫਿਲਮਾਂ ਵੀ ਉਹ ਜਿਸ ਵਿੱਚ ਅਸ਼ਲੀਲ ਫਿਕਰੇ, ਨੰਗੇਜ਼ਪੁਣਾ ਤੇ ਹੋਰ ਕਈ ਕੁੱਝ), ਤੇ ਫਿਲਮੀ ਐਕਟਰਾਂ/ਐਕਟਰਸਾਂ ਵੱਲੋਂ ਵਿਦਿਆਰਥੀਆਂ ਨੂੰ ਫਿਲਮ ਜ਼ਰੂਰ ਵੇਖਣ ਲਈ ਉਕਸਾਉਣਾ ਕਿੱਥੋਂ ਤੱਕ ਜਾਇਜ਼ ਹੈ?? ਇਲੈਕਟ੍ਰਾਨਿਕ ਮੀਡੀਏ ਰਾਹੀਂ ਬਾਲੀਵੁੱਡ ਵਿੱਚ ਜੋ ਗੰਦ ਪਾਇਆ ਜਾ ਰਿਹੈ, ਕਿਸੇ ਤੋਂ ਲੁਕਿਆ ਨਹੀਂ, ਪੰਜਾਬੀ ਗਾਇਕੀ ਦੀ ਗੱਲ ਤਾਂ ਹੁਣ ਮੈਂ ਕਰਨੋਂ ਹੀ ਰਿਹਾ ।

ਇਹ ਉਪਰੋਕਤ ਤਾਂ ਉਹ ਮੋਟੇ-ਮੋਟੇ ਵਸੀਲੇ ਹਨ, ਜਿਹਨਾਂ ਰਾਹੀਂ ਨੌਜਵਾਨਾਂ ਨੂੰ ਨੈਤਿਕਤਾ ਦਾ ਘੱਟ ਤੇ ਵਹਿਸ਼ੀਪੁਣੇ ਦਾ ਪਾਠ ਜਿਆਦਾ ਪੜ੍ਹਾਇਆ ਜਾ ਰਿਹਾ ਹੈ । ਪਰ ਇੱਕ ਹੋਰ ਬੜਾ ਅਹਿਮ ਵਸੀਲਾ ਜੋ ਲੁਕਿਆ ਪਿਆ ਹੈ ਔਰ ਇਸਦਾ ਜ਼ਿਕਰ ਕਰਨਾ ਹੀ ਮੇਰੇ ਅੱਜ ਦੇ ਇਸ ਲੇਖ ਦਾ ਮੁੱਖ ਮੰਤਵ ਸੀ, ਉਹ ਹੈ ਮੋਬਾਇਲ ਵਿੱਚ ਵਰਤੀਆਂ ਜਾਣ ਵਾਲੀਆਂ ਸਿਮਾਂ । ਤੁਸੀਂ ਸਿੱਮ ਕਿਸ ਕੰਪਨੀ ਦੀ ਵਰਤਦੇ ਹੋ ਅਤੇ ਉਹ ਕੰਪਨੀ ਤੁਹਾਨੂੰ ਕਿਹੜੇ ਮੈਸਜ਼ ਭੇਜਦੀ ਹੈ, ਇਹ ਵਿਸ਼ਾ ਵੀ ਧਿਆਨ ਮੰਗਦਾ ਹੈ। ਆਪਣੀ ਹੀ ਗੱਲ ਕਰਾਂ ਤਾਂ ਮੈਂ ਜਿਹੜਾ ਨੰਬਰ ਵਰਤ ਰਿਹਾ ਹਾਂ, ਕੰਪਨੀ ਦੇ ਫਾਲਤੂ ਮੈਸਜ਼ ਤੇ ਕਾਲਾਂ ਨਾ ਆਉਣ ਇਸ ਲਈ ਡੀ.ਐੱਨ.ਡੀ ਦੀ ਸਰਵਿਸ ਵੀ ਐਕਟੀਵੇਟ ਕਰਵਾਈ ਹੋਈ ਹੈ । ਕੰਪਨੀ ਕੋਈ ਵੀ ਕਿਸੇ ਤਰ੍ਹਾਂ ਦਾ ਮੈਸਜ਼ ਭੇਜੇ, ਇਹੋ ਜਿਹੀ ਕੋਈ ਵੀ ਸਕੀਮ ਨਹੀਂ ਲਗਵਾਈ ਹੋਈ ਪਰ ਫਿਰ ਵੀ ਬਿਨਾਂ ਕਿਸੇ ਸ਼ੁਲਕ ਤੋਂ, ਅਤੇ ਕਸਟਮਰ ਕੇਅਰ ਤੇ ਕਾਲ ਕਰਕੇ ਮਨ੍ਹਾ ਕਰਨ ਦੇ ਬਵਾਜੂਦ ਵੀ, ਮੈਨੂੰ ਕੰਪਨੀ ਜਬਰਦਸਤੀ ਸਿਖਾਉਣਾ ਚਾਹੁੰਦੀ ਹੈ ਕਿ ਮੈਂ ਆਪਣੀ ਗਰਲਫ੍ਰੈਂਡ ਕਿਵੇਂ ਬਣਾਵਾਂ? ਰੋਜ਼ਾਨਾ

ਸਵੇਰੇ 10 ਵਜੇ ਤੋਂ 10:30 ਵਜੇ ਦੇ ਵਿੱਚ-ਵਿੱਚ ਇਕ ਮੈਸਜ਼ ਇਸ ਤਰ੍ਹਾਂ ਦਾ ਆਉਣਾ ਹੀ ਹੁੰਦਾ ਹੈ, ਪਾਠਕਾਂ ਤੋਂ ਮੁਆਫੀ ਚਾਹਾਂਗਾ ਮਿਸਾਲ ਵੱਜੋਂ 5-6 ਮੈਸਜ ਆਪ ਹੀ ਪੜ੍ਹ ਲੈਣ:

'ਅਗਰ ਲੜਕੀਉਂ ਕੇ ਕਰੀਬ ਆਨਾ ਹੈ ਤੋ ਉਨਕੇ ਛੋਟੇ-ਮੋਟੇ ਕਾਮੋਂ ਮੇਂ ਮਦਦ ਕਰਤੇ ਰਹੇਂ, ਵੋਹ ਜਲਦ ਹੀ ਪਟ ਜਾਏਂਗੀ।'

'ਯਾਰੋ ਲੜਕੀ ਪਟਾਨਾ ਹੈ ਤੋ ਕੁੱਝ ਬਾਤੇਂ ਹਮੇਸ਼ਕ ਯਾਦ ਰਖੋ, ਜੈਸੇ ਉਸਕਾ ਐਡਰੈੱਸ, ਉਸਕਾ ਨੰਬਰ ਔਰ ਮੇਨ ਚੀਜ਼ ਉਸਕਾ ਡੇਟ ਆਫ ਬਰਥ ।'

'ਲੜਕੀਆਂ ਅਗਰ ਗਰੁੱਪ ਮੇਂ ਹੋਂ ਤੋ ਆਪ ਉਸਕੋ ਦੇਖਤੇ ਰਹੋ, ਜਿਸ ਕੋ ਆਪਨੇ ਪਟਾਨਾ ਹੈ, ਐਸਾ ਕਰਨੇ ਸੇ ਵੋਹ ਭੀ ਆਪ ਕੀ ਤਰਫ ਐਟਰਿਕਟ ਹੋ ਜਾਏਗੀ ।'

'ਲੜਕੀ ਕੋ ਪਟਾਨੇ ਕੇ ਲੀਏ ਉਸ ਸੇ ਜਿਆਦਾ ਸੇ ਜਿਆਦਾ ਐੱਸ.ਐੱਮ.ਐੱਸ. ਸੇ ਬਾਤ ਕਰੋ ਔਰ ਉਸ ਸੇ ਵਹੁ ਬਾਤੇਂ ਕਰੋ, ਜੋ ਉਸਕੋ ਪਸੰਦ ਹੋ, ਦੇਖਣਾ ਲੜਕੀ ਆਪ ਕੀ ਤਰਫ ਖੀਚੀ ਚਲੀ ਆਏਗੀ।'

'ਕਿਸੀ ਭੀ ਲੜਕੀ ਸੇ ਬਾਤ ਸ਼ੁਰੂ ਕਰਨੇ ਸੇ ਪਹਲੇ ਉਸਕਾ ਇੰਟਰੈਸਟ ਅਗਰ ਪਤਾ ਲੱਗ ਜਾਏ ਤੋ ਆਪ ਉਨਸੇ ਉਨਹੀਂ ਟੋਪਿਕ ਪੇ ਬਾਤ ਕਰੇਂ, ਵਹੁ ਇੰਪਰ੍ਰੈੱਸ ਹੋ ਜਾਇਗੀ।'

'ਪਿਆਰ ਕੀ ਸ਼ੁਰੂਆਤ ਧੀਰੇ-ਧੀਰੇ ਹੋਤੀ ਹੈ, ਪਹਿਲੇ ਅਪਣੀ ਦੋਸਤੀ ਬੜਾਏਂ ਫਿਰ ਆਪਣੀ ਗਰਲਫ੍ਰੈਂਡ ਯਾ ਬੁਆਂਏਫ੍ਰੈਂਡ ਕੋ ਪਰਪੋਜ਼ ਕਰੇਂ।'

ਕੀ ਇਹਨਾਂ ਮੋਬਾਈਲ ਕੰਪਨੀਆਂ ਨੂੰ ਹੱਕ ਹੈ ਕਿ ਉਹ ਦੇਸ਼ ਦੀ ਜਵਾਨੀ ਨੂੰ ਇਹੋ ਜਿਹੇ ਭੱਦੇ ਮੈਸਜ਼ਾਂ ਰਾਹੀਂ ਗੁੰਮਰਾਹ ਕਰਨ? ਕੀ ਇਹਨਾਂ ਸਬੰਧੀ ਕੋਈ ਕਾਨੂੰਨ ਨਾਮ ਦੀ ਚੀਜ਼ ਹੋਂਦ ਵਿੱਚ ਹੈ? ਕੀ ਇਹ ਕੰਪਨੀਆਂ ਦੇਸ਼-ਭਗਤੀ, ਜਨਰਲ ਨਾਲੇਜ ਨਾਲ ਭਰਪੂਰ, ਪੜ੍ਹਾਈ ਸਬੰਧੀ ਟਿੱਪਸ ਆਦਿਕ ਦੀ ਜਾਣਕਾਰੀ ਨੌਜਵਾਨਾਂ ਤੱਕ ਨਹੀਂ ਪਹੁੰਚਾ ਸਕਦੀਆਂ? ਨੌਜਵਾਨਾਂ ਨੂੰ ਵਹਿਸ਼ੀਪੁਣੇ ਵੱਲ ਉਕਸਾਉਣ ਵਿੱਚ ਕੀ ਇਹ ਵੀ ਜਿੰਮੇਵਾਰ ਨਹੀਂ? ਇਹੋ ਜਿਹੇ ਹੋਰ ਬੜੇ ਸੁਆਲ ਜੁਆਬ ਮੰਗਦੇ ਹਨ ।

ਕਿਸੇ ਦਾ ਪਤਾ ਨਹੀਂ, ਪਰ ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਨੌਜਵਾਨਾਂ ਨੂੰ ਨੈਤਕਿਤਾ ਦ ਪਾਠ ਪੜ੍ਹਾਇਆ ਜਾਵੇ ਅਤੇ ਸਮਾਜਿਕ, ਧਾਰਮਿਕ, ਰਾਜਨੀਤਿਕ ਸੰਸਥਾਵਾਂ ਇਸ ਲਈ ਅੱਗੇ ਹੋਣ ਅਤੇ ਇੰਨਫੋਰਮੇਸ਼ਨ ਤਕਨੌਲਜੀ ਵੀ ਆਪਣੀ ਜਿੰਮੇਵਾਰੀ ਪਹਿਚਾਣੇ। ਦੇਸ਼ ਦੇ ਖੂਬਸੂਰਤ ਭਵਿੱਖ ਦੀ ਕਾਮਨਾ ਕਰਦਾ ਹੋਇਆ, ਕਲਮ ਰੋਕਦਾ ਹਾਂ। ਆਮੀਨ!

---

## ਸਿੱਖੀ ਦੀ ਪਹਿਚਾਨ

ਹੁਣ ਸਿੱਖਾ ਕੀ ਸਰੂਪ ਤੂੰ ਬਣਾ ਲਿਆ?
ਸਿਰ ਦਾੜ੍ਹੀ ਮੁੱਛ ਚਟਮ ਕਰਾ ਲਿਆ। ਰਹੀ ਸਿੱਖੀ ਦੀ ਨਾਂ ਕੋਈ ਵੀ ਪਹਿਚਾਨ ਵੀਰ ਨਾ-ਆਪੇ ਆਪਣੀ ਗਵਾਈ ਜਾਵੇਂ
ਸ਼ਾਨ ਵੀਰ ਨਾ।

1 ਧੋਤੀ ਟਿੱਕਾ ਤੇ ਜਨੇਊ, ਬੋਦੀ ਜੋ ਨਿਸ਼ਾਨੀਆਂ।
ਹਿੰਦੂਆਂ ਦੇ ਲਈ ਗਈਆਂ ਪ੍ਰਵਾਨੀਆਂ।
ਦੇਵੀ ਦੇਵਤੇ ਅਨੇਕ ਹੀ ਮਨਾਣ ਵੀਰਨਾ-ਰਹੀ ਸਿੱਖੀ
ਦੀ ਨਾ ਕੋਈ..........

2 ਸੁਨਤ ਕਰਾਕੇ ਮੁਸਲਮਾਨ ਬਣ ਜਾਵੇ।
ਅਲਾਹ ਤੋਂ ਬਗੈਰ ਨਾ ਕਿਸੇ ਨੂੰ ਵੀ ਧਿਆਵੇ।
ਬੱਸ ਇੱਕ ਤੇ ਹੀ ਰੱਖਦਾ ਇਮਾਨ ਵੀਰਨਾ-ਰਹੀ
ਸਿੱਖੀ ਦੀ ਨਾ ਕੋਈ......

3 ਬਖਸ਼ ਕਕਾਰ ਪੰਥ ਖਾਲਸਾ ਸਜਾਇਆ।
ਗੁਰੂ ਜੀ ਨੇ ਤੈਨੂੰ ਸਰਦਾਰ ਸੀ ਬਣਾਇਆ।
ਬਾਦਸ਼ਾਹ ਸੀ ਮੰਨਦਾ ਜਹਾਨ ਵੀਰਨਾ-ਰਹੀ ਸਿੱਖੀ
ਦੀ ਨਾ ਕੋਈ ਵੀ........

4 ਨਸ਼ਿਆਂ ਦੇ ਦਰਿਆ ਨੇ ਤੈਨੂੰ ਡੋਬਿਆ।
ਭੁੱਲ ਗਿਐ ਗੁਰਬਾਣੀ ਜਿਉਣ ਜੋਗਿਆ।
ਤੂੰ ਅਨੇਕ ਹੀ ਬਣਾਏ ਭਗਵਾਨ ਵੀਰਨਾ-ਰਹੀਂ ਸਿੱਖੀ
ਦੀ ਨਾ ਕੋਈ.......

5 ਨਾਮ ਨਾਲ ਸਿੰਘ ਸਿਰ ਦਸਤਾਰ ਨਾ।
ਕਿਸੇ ਨੇ ਵੀ ਕਹਿਣਾ ਤੈਨੂੰ ਸਰਦਾਰ ਨਾ।
ਫਿਰ ਦੱਸ ਤੈਨੂੰ ਕਹਿਕੇ ਕੀ ਬੁਲਾਣ ਵੀਰਨਾ-ਰਹੀਂ
ਸਿੱਖੀ ਦੀ ਨਾ ਕੋਈ ਵੀ....

6 ਅਜੇ ਵੀ ਸੰਭਲ ਭੁੱਲ ਬਖਸ਼ਾ ਲੈ ਤੂੰ।
ਸ਼ੇਰਾਂ ਨਾਲ ਰਲ ਸ਼ੇਰ ਅਖਵਾ ਲੈ ਤੂੰ।
'ਜਾਚਕ' ਜੇ ਹੋਣੈ ਪ੍ਰਵਾਨ ਵੀਰਨਾ
ਰਹੀ ਸਿੱਖੀ ਦੀ ਨਾ ਕੋਈ ਵੀ ਪਹਿਚਾਨ ਵੀਰਨਾ।

ਮਾਸਟਰ ਸੁਖਦੇਵ ਸਿੰਘ 'ਜਾਚਕ'
94640-05685

## ਬੱਚਿਆਂ ਲਈ ਵਿਸ਼ੇਸ਼

## ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

(Pure Love Leads to God) ਸਤਨਾਮ ਕੌਰ

**Guru Gobind Singh Ji**

Guru Gobind Singh Ji was the tenth Guru of the Sikhs.

* In his childhood Guru Ji learnt different skills such as archery, swimming, spear-throwing, swordmanship, horse-riding, hunting of wild animals, mock battles, etc. At the same time he devoted many hours praising God.
* He considered Himself as a servant of the Almighty.
* In the year 1699, He created the 'Khalsa' which means pure and noble.
* To protect Truth, He was forced to fight many battles-but only as a last resort.
* His arrows carried one tola of Gold so that the family of the deceased enemy soldier could be financially secure.
* He encouraged Sikhs to offer water and first aid even to enemy soldiers who were injured in the war.
* Guru Ji had four sons, who were very brave. They are called as **Chaar Sahibzadyes** To protect truth, Guru Ji's father, mother and four sons sacrificed themselves. So Guru Ji is also called as **"Sarbans Dani"** which means he who sacrificed his entire family.
* Guru ji's famous hymns are **'Jaap Sahib, Akal Ustat', 33 Sawaiye, Jafar Nama & Khalsa Mahima**. Most of his hymns are in Brijbhasha, Sanskrit & Persian languages.
* Guru Ji spent the last few years of his life at Nanded (Maharashtra). At this place stand Gurudwara Sachkhand Sri Hazur Sahib.
* Before leaving this world, He installed the 'Holy Granth' as the true & permanent Guru of the Sikhs. This contains prayers recited by Sikh Gurus and 30 Indian Saints of different castes.

**Always Remember**

* All persons belong to a universal brotherhood
* Never hesitate from doing good deeds.
* Even a split second of single-minded devotion to God can liberate a person.

**98197-93357**

*ਪੰਨਾ 42 ਦਾ ਬਾਕੀ*

ਹੋਣਾ ਪਵੇਗਾ। ਫਿਰ ਚੰਗੇ ਨੰਬਰਾਂ ਨਾਲ ਪਾਸ ਹੋ ਕੇ ਹੀ ਨੌਕਰੀ ਮਿਲ ਸਕਦੀ ਹੈ। ਅਰਦਾਸ ਵਿੱਚ ਕੁੱਝ ਵੀ ਮੰਗ ਕਰਾਂਗੇ ਉਸ ਵਾਸਤੇ ਖੁਦ ਨੂੰ ਵੀ ਕੁੱਝ ਯਤਨ ਕਰਨਾ ਪਵੇਗਾ। ਬਿਲਕੁੱਲ ਉਸੇ ਤਰ੍ਹਾਂ ਜਿਸ ਤਰ੍ਹਾਂ ਧਰਮ ਨੂੰ ਬਚਾਉਣ ਦੀ ਖਾਤਿਰ ਸ਼ਹੀਦਾਂ ਨੇ ਸ਼ਹਾਦਤ ਦਾ ਜਾਮ ਪੀਤਾ।

ਉਨ੍ਹਾਂ ਸ਼ਹੀਦਾ ਨੂੰ ਅੱਜ ਵੀ ਅਰਦਾਸਾਂ ਵਿੱਚ ਹਰ ਰੋਜ਼ ਯਾਦ ਕੀਤਾ ਜਾਂਦਾ ਹੈ। ਉਹ ਅੱਜ ਵੀ ਜਿਉਂਦੇ ਹਨ ਅਤੇ ਹਮੇਸ਼ਾ ਜਿਊਂਦੇ ਰਹਿਣਗੇ।

ਆਓ, ਅਸੀਂ ਵੀ ਅਰਦਾਸ ਰਾਹੀਂ ਉਨ੍ਹਾਂ ਮਹਾਨ ਯੋਧਿਆਂ ਦੇ ਜੀਵਨ ਨੂੰ ਅਤੇ ਉਨ੍ਹਾਂ ਦੀ ਮਹਾਨ ਵਿਚਾਰਧਾਰਾ ਨੂੰ ਅਪਣਾਈਏ ਅਤੇ ਆਪਣੇ ਜੀਵਨ ਨੂੰ ਸ਼ਿੰਗਾਰਨ ਦਾ ਯਤਨ ਕਰੀਏ। 99146-00411

# ਅੰਧ ਵਿਸ਼ਵਾਸਾਂ 'ਚ ਜਕੜਿਆ ਸਾਡਾ ਸਮਾਜ

ਗੁਰਦੀਸ਼ ਕੌਰ ਗਰੇਵਾਲ

ਪਿਛਲੇ ਸਾਲ ਤੋਂ ਮੇਰੇ ਘਰ ਦੇ ਸਾਹਮਣੇ ਇਕ ਖਾਲੀ ਪਈ ਕੋਠੀ, ਇਕ ਜੋਤਸ਼ੀ ਜੀ ਮਹਾਰਾਜ ਨੇ ਕਿਰਾਏ ਤੇ ਲੈ ਲਈ। ਘਰ ਦੇ ਗੇਟ ਅਤੇ ਕੰਧਾਂ ਤੇ ਆਪਣੇ ਪੋਸਟਰ ਲਾ ਲਏ-ਟੀ. ਵੀ. ਤੇ ਅਖਬਾਰਾਂ ਵਿਚ ਇਸ਼ਤਿਹਾਰ ਦੇ ਦਿੱਤੇ। ਕੁੱਝ ਹੀ ਦਿਨਾਂ ਵਿੱਚ ਜੋਤਸ਼ੀ ਜੀ ਦੇ ਘਰ ਲੋਕ ਵਹੀਰਾਂ ਘੱਤ ਆ ਤੁਰੇ। ਲੋਕ ਆਪਣੀ ਬੀਮਾਰੀ, ਗਰੀਬੀ ਤੇ ਹੋਰ ਪਰੇਸ਼ਾਨੀਆਂ ਬਾਰੇ ਪੁੱਛਣ ਆਉਂਦੇ- ਲੋਕਾਂ ਦੀਆਂ ਪਰੇਸ਼ਾਨੀਆਂ ਤਾਂ ਪਤਾ ਨਹੀਂ ਦੂਰ ਹੋਈਆਂ ਕਿ ਨਹੀਂ ਪਰ ਜੋਤਸ਼ੀ ਮਹਾਰਾਜ ਨੇ ਛੇ ਮਹੀਨੇ ਦੇ ਅੰਦਰ ਹੀ ਆਪਣੀਆਂ ਸਭ ਪਰੇਸ਼ਾਨੀਆਂ ਦੂਰ ਕਰ ਲਈਆਂ। ਦੋ ਵੱਡੀਆਂ ਵੱਡੀਆਂ ਗੱਡੀਆਂ- ਸਾਰੇ ਬੱਚਿਆਂ ਲਈ ਮੋਟਰ ਸਾਈਕਲ ਤੋਂ ਇਲਾਵਾ ਨੇੜੇ ਵਿਕਦਾ ਇਕ ਘਰ ਵੀ ਖਰੀਦ ਲਿਆ ਹੈ।ਜੋਤਸ਼ੀ ਮਹਾਰਾਜ ਕਦੇ ਕਦਾਈਂ ਹੀ ਬਾਹਰ ਦਿਖਾਈ ਦਿੰਦੇ ਹਨ - ਤਾਂ ਉਹਨਾਂ ਦੀਆਂ ਉਂਗਲਾਂ ਵਿੱਚ ਪਾਈਆਂ ਸੋਨੇ ਦੀਆਂ ਮੁੰਦਰੀਆਂ ਤੇ ਗਲੇ ਦੀਆਂ ਚੇਨਾਂ ਦੇਖ ਕੇ ਸਹਿਜੇ ਹੀ ਸਾਡੇ ਲੋਕਾਂ ਦੀ ਸ਼ਰਧਾ ਦਾ ਅੰਦਾਜ਼ਾ ਲੱਗ ਜਾਂਦਾ ਹੈ।ਹੋਰ ਤਾਂ ਹੋਰ -ਜਦੋਂ ਮੈ ਆਪਣੇ ਗੁਰਸਿੱਖ ਵੀਰ-ਭੈਣਾਂ ਨੂੰ ਵੀ ਉਸ ਜੋਤਸ਼ੀ ਕੋਲ ਆਉਂਦੇ ਤੱਕਦੀ ਹਾਂ- ਤਾਂ ਬਹੁਤ ਹੈਰਾਨ ਹੁੰਦੀ ਹਾਂ। ਸੋਚਦੀ ਹਾਂ ਕਿ **ਸਾਡੇ ਗੁਰੂਆਂ ਨੇ ਤਾਂ ਸਾਨੂੰ ਬਹੁਤ ਸੌਖਾ ਮਾਰਗ ਦੱਸਿਆ ਹੈ- 'ਕਿਰਤ ਕਰੋ- ਨਾਮ ਜਪੋ- ਵੰਡ ਛਕੋ'**-ਫਿਰ ਅਸੀਂ ਇਹਨਾਂ ਲੋਕਾਂ ਦੇ ਚੱਕਰ ਵਿੱਚ ਪੈ ਕੇ ਸਿੱਖੀ ਨੂੰ ਲਾਜ ਨਹੀਂ ਲਾ ਰਹੇ?

ਆਪਣੇ ਹੀ ਮੁਹੱਲੇ ਦੀ ਇਕ ਹੋਰ ਅੰਧ- ਵਿਸ਼ਵਾਸ ਦੀ ਘਟਨਾ ਵੀ ਤੁਹਾਡੇ ਨਾਲ ਸਾਂਝੀ ਕਰਨਾ ਚਾਹੁੰਦੀ ਹਾਂ। ਇਕ ਜੱਟ ਸਿੱਖ ਪਰਿਵਾਰ ਦੀ ਵੱਡੀ ਕੋਠੀ ਦੇ ਮੇਨ ਗੇਟ ਅੱਗੇ ਚਾਂਦਨੀ (ਰਾਤ-ਰਾਣੀ) ਦੇ ਤਿੰਨ ਪੌਦੇ ਲੱਗੇ ਹੋਏ ਸਨ। ਮੈਂ ਸ਼ਾਮ ਨੂੰ ਜਦੋਂ ਉਹਨਾਂ ਦੇ ਘਰ ਅੱਗੋਂ ਲੰਘ ਕੇ ਪਾਰਕ ਵਿੱਚ ਸੈਰ ਕਰਨ ਜਾਂਦੀ- ਕਲੀਆਂ ਵਰਗੇ ਚਿੱਟੇ ਫੁੱਲਾਂ ਨਾਲ ਭਰੇ ਪੌਦੇ ਮਨ ਨੂੰ ਮੋਹ ਲੈਂਦੇ- ਮੈਂ ਹਮੇਸ਼ਾ ਇਕ ਪਲ ਖਲੋਅ ਕੇ ਫੁੱਲਾਂ ਨੂੰ ਨਿਹਾਰਦੀ-ਤੇ ਸੋਚਦੀ ਕਿ ਇਹਨਾਂ ਦੇ ਮੇਨ ਗੇਟ ਦੇ ਨੇੜੇ ਕਿੰਨੀ ਸੁਹਣੀ ਫੁੱਲਾਂ ਦੀ ਬਹਾਰ ਖਿੜੀ ਹੋਈ ਹੈ। ਪੌਦੇ ਵਾਹਵਾ ਵੱਡੇ ਹੋ ਗਏ ਸਨ -ਤੇ ਹੁਣ ਉਹਨਾਂ ਦੀਆਂ ਗੱਡੀਆਂ ਵੀ ਗਰਮੀਆਂ ਵਿੱਚ ਉਹਨਾਂ ਦੀ ਛਾਵੇਂ ਖਲੋਅ ਜਾਂਦੀਆਂ ਸਨ। ਉਹਨਾਂ ਵੱਲ ਦੇਖ ਕੇ ਮੈਂ ਵੀ ਆਪਣੇ ਘਰ ਨੂੰ ਸ਼ਿੰਗਾਰਨ ਲਈ ਆਪਣੇ ਗੇਟ ਕੋਲ ਅਤੇ ਦੂਜੀ ਦੀਵਾਰ ਦੇ ਨਾਲ ਵੀ ਅਸ਼ੋਕਾ ਟਰੀ ਅਤੇ ਫਾਈਕਸ ਦੇ ਵਿਚਕਾਰ ਤਿੰਨ-ਚਾਰ ਚਾਂਦਨੀ ਦੇ ਪੌਦੇ ਮਾਲੀ ਨੂੰ ਕਹਿ ਕੇ ਲਗਵਾ ਲਏ।ਇਕ ਦਿਨ ਮੈਂ ਹੈਰਾਨ ਹੋਈ ਦੇਖ ਕੇ ਕਿ ਉਹ ਭੈਣਜੀ ਕੋਲ ਖੜੋਅ ਕੇ, ਆਪਣੇ ਸਾਰੇ ਚਾਂਦਨੀ ਦੇ ਬੂਟੇ ਪੁਟਵਾ ਕੇ ਅਸ਼ੋਕਾ ਟਰੀ ਲਗਵਾ ਰਹੇ ਸਨ। ਮੈ ਪੁੱਛਿਆ - 'ਇਹ ਕੀ ਕਰ ਰਹੇ ਹੋ? ਇੰਨੇ ਸੁਹਣੇ ਫੁੱਲਾਂ ਦੇ ਪੌਦੇ ਕਿਉਂ ਉਖਾੜ ਦਿੱਤੇ?' ਤਾਂ ਉਹਨਾਂ ਜਵਾਬ ਦਿੱਤਾ, "ਕਿਸੇ ਪੰਡਤ ਨੇ ਦੱਸਿਆ ਹੈ ਕਿ ਚਾਂਦਨੀ ਦੇ ਪੌਦੇ ਗੇਟ ਦੇ ਨੇੜੇ ਹੋਣ ਨਾਲ ਘਰ ਵਿੱਚ ਬਰਕਤ ਨਹੀਂ ਰਹਿੰਦੀ"-"ਪਰ ਮੈਂ ਤਾਂ ਆਪਣੇ ਗੇਟ ਕੋਲ ਇਹ ਪੌਦੇ ਖਾਸ ਤੌਰ ਤੇ ਲਗਵਾਏ ਹਨ,ਤੁਸੀਂ ਕਿਹੜੇ ਵਹਿਮਾਂ ਵਿੱਚ ਪੈ ਗਏ" ਮੈਂ ਕਿਹਾ। ਦੂਸਰੇ ਦਿਨ ਦੂਜੀ ਗਲੀ ਵੱਲ ਗਈ- ਤਾਂ ਦੇਖਿਆ-ਕਿ ਇਕ ਹੋਰ ਬੀਬੀ ਨੇ ਵੀ ਗੇਟ ਦੇ ਕੋਲ ਲੱਗਾ ਚਾਂਦਨੀ ਦਾ ਪੌਦਾ ਕਟਵਾ ਦਿੱਤਾ ਸੀ।ਪਰ ਮੇਰੇ ਪੌਦੇ ਹੁਣ ਦੀਵਾਰ ਤੋਂ ਉੱਚੇ ਹੋ ਗਏ ਹਨ-ਤੇ ਵਿਹੜੇ ਵਿੱਚ ਤੁਰੀ ਫਿਰਦੀ ਨੂੰ ਦਿਸਦੇ ਖਿੜੇ ਹੋਏ ਚਿੱਟੇ ਫੁੱਲ ਮੇਰੀ ਰੂਹ ਨਸ਼ਿਆ ਜਾਂਦੇ ਹਨ। ਆਪਣੇ ਮੀਡੀਆ ਦਾ ਵੀ ਅੰਧ ਵਿਸ਼ਵਾਸ ਫੈਲਾਣ ਵਿੱਚ ਬਹੁਤ ਵੱਡਾ ਰੋਲ ਹੈ।ਜਿਉਂ ਹੀ ਸਵੇਰੇ ਟੀ.ਵੀ. ਆਨ ਕਰੋ-ਤਾਂ ਹਰ ਚੈਨਲ ਤੇ ਕੋਈ ਨਾ ਕੋਈ ਜੋਤਸ਼ੀ ਰਾਸ਼ੀ ਫਲ ਬਾਰੇ ਜਾਣਕਾਰੀ ਦੇ ਰਿਹਾ ਹੁੰਦਾ ਹੈ।ਹਰ ਬੰਦਾ ਕੰਮ ਤੇ ਜਾਣ ਤੋਂ ਪਹਿਲਾਂ-ਇਹ ਜਾਨਣਾ ਚਾਹੁੰਦਾ ਹੈ -ਕਿ ਉਸ ਦੀ ਰਾਸ਼ੀ ਕੀ ਕਹਿੰਦੀ ਹੈ? ਅੱਜ ਦਾ ਦਿਨ ਕਿਵੇਂ ਲੰਘੇਗਾ? ਫਿਰ ਇਹ ਬਾਰਾਂ ਰਾਸ਼ੀਆਂ ਕਰੋੜਾਂ ਬੰਦਿਆਂ ਦਾ ਭਵਿੱਖ ਕਿਵੇਂ ਦੱਸ ਸਕਦੀਆਂ ਹਨ? ਪਰ ਇਸ ਬਾਰੇ ਸੋਚਣ ਦੀ ਵਿਹਲ ਹੀ ਕਿਸ ਕੋਲ ਹੈ।

ਅੱਜਕਲ ਮੈਂ ਇੰਡੀਆ ਤੋਂ ਕਨੇਡਾ ਆਈ ਹੋਈ ਹਾਂ। ਸੋਚਦੀ ਸਾਂ ਕਿ ਇਸ ਖੁਸ਼ਹਾਲ ਮੁਲਕ ਵਿੱਚ ਆ ਕੇ ਤਾਂ ਸਾਡੇ ਲੋਕਾਂ ਦੀ ਸੋਚ ਬਦਲ ਗਈ ਹੋਏਗੀ- ਪਰ ਇਥੇ ਵੀ ਜੋਤਸ਼ੀਆਂ ਅਤੇ ਅਖੌਤੀ ਬਾਬਿਆਂ ਬਾਰੇ ਅਖਬਾਰਾਂ 'ਚੋਂ ਪੜ੍ਹ ਕੇ, ਪਤਾ

ਲਗਦਾ ਹੈ ਕਿ ਇਥੇ ਆ ਕੇ ਵੀ ਸਾਡੇ ਦਿਮਾਗ ਵਿੱਚ ਕੋਈ ਚਾਨਣ ਨਹੀਂ ਹੋਇਆ। ਇਥੇ ਵੀ ਅਸੀਂ ਆਪਣੇ ਦਿਨ ਰਾਤ ਇਕ ਕਰਕੇ ਕਮਾਏ ਹੋਏ ਡਾਲਰ-ਆਪਣੀਆਂ ਪਰੇਸ਼ਾਨੀਆਂ ਦੂਰ ਕਰਨ ਲਈ ਇਹਨਾਂ ਲੋਕਾਂ ਦੀ ਭੇਟ ਚੜ੍ਹਾਈ ਜਾਂਦੇ ਹਾਂ- ਤੇ ਇਹ ਲੋਕ ਸਾਡੀ ਕਮਾਈ ਤੇ ਐਸ਼ ਕਰਦੇ ਹਨ। ਦਰਅਸਲ ਕਸੂਰ ਇਹਨਾਂ ਦਾ ਨਹੀਂ -ਸਾਡੇ ਅੰਧ-ਵਿਸ਼ਵਾਸ ਦਾ ਹੀ ਹੈ।

ਇਕ ਦਿਨ ਸੀਨੀਅਰ ਸੈਂਟਰ ਵਿਖੇ ਇਕ ਬੀਬੀ ਨੇ ਮੈਨੂੰ ਪੁਛਿਆ, "ਬਹੁਤ ਸਾਰੇ ਅਖੌਤੀ ਸੰਤ -ਬਾਬੇ ਇੰਡੀਆ ਤੋਂ ਇਧਰ ਆਉਂਦੇ ਰਹਿੰਦੇ ਹਨ- ਜੋ ਆਪਣੇ ਚਰਨਾਂ ਤੇ ਮੱਥਾ ਵੀ ਟਿਕਾਉਂਦੇ ਹਨ ਤੇ ਡਾਲਰਾਂ ਦੀ ਭੇਟਾ ਵੀ ਇਕੱਠੀ ਕਰ ਕੇ ਲੈ ਜਾਂਦੇ ਹਨ-ਕੀ ਇਹ ਸਭ ਕੁਝ ਸਿੱਖ ਧਰਮ ਅਨੁਸਾਰ ਠੀਕ ਹੈ?"

**"ਸਾਡੇ ਗੁਰੂ ਸਾਹਿਬਾਨ ਨੇ ਤਾਂ ਸਾਨੂੰ -'ਗੁਰੂ ਮਾਨਿਉ ਗ੍ਰੰਥ'- ਦਾ ਹੁਕਮ ਦਿੱਤਾ ਹੋਇਆ ਹੈ-ਸੋ ਦੇਹ ਧਾਰੀ ਗੁਰੂਆਂ ਅੱਗੇ ਭੇਟਾ ਚੜ੍ਹਾ ਕੇ ਮੱਥੇ ਟੇਕਣੇ-ਸਾਡੀ ਅਗਿਆਨਤਾ ਹੈ" ਮੈਂ ਆਪਣੀ ਸਮਝ ਮੁਤਾਬਕ ਉੱਤਰ ਦਿੱਤਾ।**

"ਪਰ ਆਪਣੇ ਲੋਕਾਂ ਵਿੱਚ ਅੰਨ੍ਹੀ ਸ਼ਰਧਾ ਇੰਨੀ ਹੈ ਕਿ ਕੋਈ ਇਸ ਤਰ੍ਹਾਂ ਦੀਆਂ ਗੱਲਾਂ ਸੁਣਨ ਨੂੰ ਤਿਆਰ ਹੀ ਨਹੀਂ- ਤੇ ਇਸੇ ਦਾ ਲਾਭ ਇੰਡੀਆ ਤੋਂ ਆਏ ਬਾਬੇ ਉਠਾ ਜਾਂਦੇ ਹਨ" ਉਸ ਜਵਾਬ ਦਿੱਤਾ।

ਪਿਛਲੇ ਹਫਤੇ ਮੈਂ ਇੱਥੋਂ ਦੇ ਇਕ ਗੁਰੂ-ਘਰ ਗਈ। ਜੋੜਾ ਉਤਾਰ ਕੇ, ਮੈਂ ਇਕ ਬਜ਼ੁਰਗ ਨੂੰ ਦਫਤਰ ਤੇ ਲਾਇਬ੍ਰੇਰੀ ਬਾਰੇ ਪੁੱਛਿਆ- ਤਾਂ ਕਿ ਗੁਰਦੁਆਰੇ ਬਾਰੇ ਕੁੱਝ ਜਾਣਕਾਰੀ ਲੈ ਸਕਾਂ। ਉਹਨਾਂ ਹਰੇਕ ਵਾਂਗ ਮੈਨੂੰ ਸੁਆਲ ਕੀਤਾ, "ਨਵੇਂ ਆਏ ਹੋ? ਇੰਡੀਆ ਤੋਂ ਕਿਥੋਂ?" ਮੇਰੇ ਦੱਸਣ ਤੇ ਉਹਨਾਂ ਦੂਜਾ ਸੁਆਲ ਕੀਤਾ, "ਪੱਕੇ ਆਏ ਹੋ ਜਾਂ ਵਿਜ਼ਿਟਰ?"

"ਹਾਂ ਤਾਂ ਪੱਕੀ- ਪਰ ਗਰਮੀ ਕੱਟ ਕੇ ਮੁੜ ਜਾਂਦੀ ਹਾਂ" ਮੈ ਜਵਾਬ ਦਿੱਤਾ।

"ਤਾਂ ਫਿਰ ਤੁਸੀਂ ਵੀ ਇੰਡੀਆ ਦੇ ਬਾਬਿਆਂ ਵਾਂਗ ਹੀ ਹੋ- ਜੋ ਗਰਮੀ ਵਿੱਚ ਇੱਧਰ ਆਉਂਦੇ ਨੇ-ਤੇ ਕਮਾਈ ਕਰ ਕੇ ਮੁੜ ਜਾਂਦੇ ਨੇ" ਉਹਨਾਂ ਕਿਹਾ।

ਮੇਰੇ ਦਿਮਾਗ ਵਿੱਚ ਕੱਲ੍ਹ ਵਾਲੀ ਬੀਬੀ ਦੀ ਗੱਲ ਘੁੰਮਣ ਲੱਗੀ ਤੇ ਮੈਂ ਕਿਹਾ, "ਬਾਬਾ ਜੀ, ਮੈਂ ਉਹਨਾਂ ਬਾਬਿਆਂ ਵਾਂਗ ਡਾਲਰ ਇਕੱਠੇ ਕਰਨ ਨਹੀਂ ਆਉਂਦੀ-ਆਪਣੇ ਪੈਸੇ ਖਰਚ ਕੇ ਬੱਚਿਆਂ ਨੂੰ ਮਿਲਣ ਆਉਂਦੀ ਹਾਂ-ਅਤੇ ਲੇਖਿਕਾ ਹੋਣ ਦੇ ਨਾਤੇ, ਆਪਣੇ ਵਿਚਾਰ ਆਪਣੇ ਪੰਜਾਬੀਆਂ ਨਾਲ ਇੱਧਰ ਵੀ ਸਾਂਝੇ ਕਰ ਜਾਂਦੀ ਹਾਂ- ਤੇ ਕੁੱਝ ਇਧਰ ਦੀ ਜਾਣਕਾਰੀ ਜਾ ਕੇ ਇੰਡੀਆ ਦੇ ਪਾਠਕਾਂ ਨੂੰ ਦੇ ਦਿੰਦੀ ਹਾਂ। ਹਾਂ-ਇਕ ਗੱਲ ਮੇਰੀ ਬਾਬਿਆਂ ਨਾਲ ਮਿਲਦੀ ਹੈ-ਕਿ ਮੈਂ ਇੱਧਰ ਗਰਮੀ ਜਰੂਰ ਕੱਟ ਜਾਂਦੀ ਹਾਂ"

ਉਹ ਹੱਸ ਪਏ- ਤੇ ਮੈਨੂੰ ਦਫਤਰ ਵੱਲ ਇਸ਼ਾਰਾ ਕਰ ਦਿੱਤਾ। ਮੈ ਜਾਂਦੀ ਹੋਈ ਆਪਣੇ ਲੋਕਾਂ ਦੀ ਅੰਨ੍ਹੀ ਸ਼ਰਧਾ ਦਾ ਅੰਦਾਜ਼ਾ ਲਾ ਰਹੀ ਸੀ।

ਅੱਜਕਲ ਸਾਡੇ ਪੰਜਾਬੀ, ਟੇਵਿਆਂ ਦੇ ਚੱਕਰ ਵਿੱਚ ਵੀ ਫਸੇ ਹੋਏ ਹਨ। ਆਪਣੇ ਟੇਵੇ ਬਨਵਾਉਣੇ-ਅਤੇ ਫਿਰ ਜੋਤਸ਼ੀਆਂ ਨੂੰ ਦਿਖਾ ਕੇ, ਆਪਣੀਆਂ ਪਰੇਸ਼ਾਨੀਆਂ ਦੇ ਹੱਲ ਪੁੱਛਣੇ - ਬੱਚਿਆਂ ਦੇ ਵਿਆਹਾਂ ਸਮੇਂ ਵੀ ਟੇਵੇ ਮਿਲਾਣੇ-ਪੜ੍ਹੇ ਲਿਖੇ ਲੋਕਾਂ ਵਿੱਚ ਵੀ ਆਮ ਜਿਹੀ ਗੱਲ ਹੋ ਗਈ ਹੈ। ਆਪਣੇ ਐਨ. ਆਰ. ਆਈ. ਵੀਰ ਵੀ ਇੰਡੀਆ ਜਾ ਕੇ- ਆਪਣੇ ਟੇਵੇ ਦਿਖਾ ਕੇ- ਆਪਣੀਆਂ ਸਮੱਸਿਆਵਾਂ ਅਤੇ ਆਪਣੇ ਅਗਲੇ ਪਿਛਲੇ ਜਨਮ ਬਾਰੇ ਜਾਨਣ ਲਈ-ਜੋਤਸ਼ੀਆਂ ਕੋਲ ਜਾਂਦੇ ਮੈਂ ਅਕਸਰ ਦੇਖੇ ਹਨ। ਇਹਨਾਂ ਜੋਤਸ਼ੀਆਂ ਨੇ ਮੋਟੀਆਂ ਫੀਸਾਂ ਰੱਖੀਆਂ ਹੋਈਆਂ ਹਨ-ਤੇ ਫਿਰ ਐਨ.ਆਰ.ਆਈ ਦੀ ਤਾਂ ਪੂਰੀ ਛਿੱਲ ਲਾਹੁੰਦੇ ਹਨ। ਮੇਰਾ ਖਿਆਲ ਹੈ ਕਿ ਜੋ ਕੋਈ ਵੀ ਗੁਰਬਾਣੀ ਵਿੱਚ ਵਿਸ਼ਵਾਸ ਰੱਖਦਾ ਹੈ-ਉਸ ਨੂੰ ਅਗਲੇ ਪਿਛਲੇ ਜਨਮ ਨੂੰ ਜਾਨਣ ਦੀ ਬਜਾਏ- ਇਸ ਜਨਮ ਨੂੰ ਸਫਲ ਕਰਨ ਬਾਰੇ ਸੋਚਣਾ ਚਾਹੀਦਾ ਹੈ। ਫਿਰ ਸਿੱਖ ਧਰਮ ਤਾਂ ਹੈ ਹੀ ਬੜਾ ਸਰਲ- 24 ਘੰਟਿਆਂ ਦਾ ਦਸਵੰਧ- ਭਾਵ ਢਾਈ ਘੰਟੇ ਦਾ ਸਮਾਂ -ਅਕਾਲ ਪੁਰਖ ਦੀ ਯਾਦ ਵਿੱਚ ਬਿਤਾਓ-ਬਾਕੀ ਸਾਰਾ ਸਮਾਂ, ਕਿਰਤ ਕਰੋ-ਗ੍ਰਹਿਸਤ ਦੀਆਂ ਜ਼ਿੰਮੇਵਾਰੀਆਂ ਨਿਭਾਓ- ਭਾਣੇ 'ਚ ਰਹੋ-ਤੇ ਸਰਬੱਤ ਦਾ ਭਲਾ ਮੰਗੋ। ਪਤਾ ਨਹੀਂ ਫਿਰ ਵੀ ਕਿਉਂ ਅਸੀਂ ਜੋਤਸ਼ੀਆਂ-ਬਾਬਿਆਂ ਦੇ ਵਿਛਾਏ ਮਕੜ-ਜਾਲ ਵਿੱਚ ਫਸ ਕੇ ਆਪਣਾ ਕੀਮਤੀ ਸਮਾਂ ਤੇ ਪੈਸਾ ਬਰਬਾਦ ਕਰ ਰਹੇ ਹਾਂ?

ਬਾਹਰ ਜਾਣ ਦੇ ਕਾਨੂੰਨ ਸਖਤ ਹੋਣ ਨਾਲ ਆਪਣੇ ਜੋਤਸ਼ੀਆਂ ਦੀ ਹੋਰ ਵੀ ਚਾਂਦੀ ਹੋ ਗਈ ਹੈ। ਆਪਣੇ ਲੋਕ ਕੁੱਝ ਏਜੰਟਾਂ ਹੱਥੋਂ ਲੁੱਟੇ ਜਾ ਰਹੇ ਹਨ ਤੇ ਕੁੱਝ ਇਹਨਾਂ ਪੁੱਛਾਂ ਦੇਣ ਵਾਲਿਆਂ ਹੱਥੋਂ। ਪੰਜਾਬੀ ਸੋਚਦੇ ਹਨ -ਕਿ ਸ਼ਾਇਦ ਕੋਈ ਛੂ-ਮੰਤਰ ਮਾਰ ਕੇ ਸਾਨੂੰ ਬਾਹਰ ਭੇਜ ਦੇਵੇ- ਤੇ ਅਸੀਂ ਜਾਂਦਿਆਂ ਸਾਰ ਡਾਲਰ ਇਕੱਠੇ ਕਰ ਲਈਏ।

ਬਾਕੀ ਸਫਾ 32 ਤੇ

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ. ਜਸਵੰਤ ਸਿੰਘ ਕੈਲਵੀ

### ਛਾਤੀ ਫੁਲਾ ਰਹੇ ਹਾਂ

ਗੁਰੂਆਂ ਪੀਰਾਂ ਫਕੀਰਾਂ ਦੀ ਸਿੱਖਿਆ ਨੂੰ
ਅਸੀਂ ਆਪਣੇ ਮਨੋਂ ਭੁਲਾ ਰਹੇ ਹਾਂ।
ਗਹਿਣੇ ਰੱਖ ਕੇ ਪੱਤ ਤੇ ਮੱਤ ਅਪਣੀ
ਸੋਨਾ ਦੇ ਕੇ, ਤੂਹ ਤੁਲਾ ਰਹੇ ਹਾਂ।
ਜਾਣ ਬੁੱਝ ਕੇ ਨਸ਼ਿਆਂ ਦੇ ਵੱਸ ਪੈ ਕੇ,
ਅਸੀਂ ਆਪਣੀ ਮੌਤ ਬੁਲਾ ਰਹੇ ਹਾਂ।
ਬੁਰੇ ਕੰਮ ਕਰਕੇ ਅਸੀਂ ਕੈਲਵੀ ਜੀ!
ਕਰਦੇ ਫ਼ਖ਼ਰ ਹਾਂ, ਛਾਤੀ ਫੁਲਾ ਰਹੇ ਹਾਂ।

### ਚਿੱਟੇ ਚੋਲੇ

ਕੁੱਟ ਢੋਲਕੀ, ਭਾਵੇਂ ਖੜਕਾ ਛੈਣੇ,
ਸੁਣਨਾ ਕੁੱਝ ਨਹੀਂ ਕੰਨਾਂ ਤੋਂ ਬੋਲਿਆਂ ਨੂੰ।
ਨਵੇਂ ਯੁੱਗ ਦੇ ਹੁੰਦੇ ਨੇ ਨਵੇਂ ਵੱਟੇ,
ਦੁਨੀਆਂ ਭੁੱਲੀ ਹੁਣ ਮਾਸਿਆਂ ਤੋਲਿਆਂ ਨੂੰ।
ਖੂਹ ਵਿੱਚ ਨਾ ਸੁੱਟੀਂ ਤੂੰ ਅਕਲ ਅਪਣੀ,
ਖੇਤ ਵਾਹ ਕੇ, ਬੀਜ ਨਾ ਕੋਲਿਆਂ ਨੂੰ।
ਜੁੜ ਕੈਲਵੀ ਨਾਲ ਅਕਾਲ ਦੇ ਤੂੰ,
ਮੱਥਾ ਟੇਕ ਨਾ ਚਿੱਟਿਆਂ ਚੋਲਿਆਂ ਨੂੰ।

### ਖਿੜੀ ਰੂਹ

ਕੱਤੇ ਵਿੱਚ ਹੈ ਜਿਵੇਂ ਕਪਾਹ ਖਿੜਦੀ,
ਖਿੜਿਆ ਇਵੇਂ ਤੂੰ ਰੂਹ ਨੂੰ ਰੱਖ ਸਾਈਂ।
ਮਨ ਆਪਣਾ ਜੇਸਨੇ ਜਿੱਤ ਲੀਤਾ,
ਉਹਨੇ, ਸਮਝ ਲਓ, ਖੱਟਿਆ ਲੱਖ ਸਾਈਂ।
ਕੀਤਾ ਜੀਹਨਾਂ, ਹਰਾਮ ਦਾ ਮਾਲ ਕੱਠਾ,
ਲੜਦੀ ਉਨ੍ਹਾਂ ਨੂੰ ਹਉਮੈਂ ਦੀ ਮੱਖ ਸਾਈਂ।
ਖਾਲੀ ਹੱਥ ਜਹਾਨੋਂ ਉਹ ਤੁਰ ਜਾਂਦੇ,
ਲੈ ਕੇ ਜਾਂਦੇ ਨਹੀਂ, ਕੈਲਵੀ! ਕੱਖ ਸਾਈਂ।

### ਸੱਚ ਦੇ ਬਿਰਖ ਹੇਠਾਂ

ਮਰੇ ਬੰਦੇ ਤੋਂ ਜਮਾਨੇ ਕੀ ਲੈਣੈ?
ਜਮ ਚਿੰਬੜਦੇ ਜੀਂਦਿਆਂ ਬੰਦਿਆ ਨੂੰ।
ਸੇਵਾ, ਸਿਮਰਨ ਤੇ ਸਹਿਜ, ਸੰਤੋਖ ਛੱਡ ਕੇ,
ਜਿਹੜੇ ਪਿੱਟਦੇ ਕੂੜਿਆਂ ਧੰਧਿਆਂ ਨੂੰ।
ਲੋਭ ਲਹਿਰ ਅੰਦਰ, ਕਾਮ ਕਹਿਰ ਅੰਦਰ,
ਰੁੜ੍ਹੇ ਜਾਂਦੇ ਬੇਸੂਝ ਤੇ ਅੰਧਿਆਂ ਨੂੰ।
ਬੈਠ ਕੈਲਵੀ! ਸੱਚ ਦੇ ਬਿਰਛ ਹੇਠਾਂ,
ਰੱਖ ਦਰ ਤੋਂ ਦੂਰ ਤੂੰ! ਮੰਦਿਆਂ ਨੂੰ।

### ਸ਼ੇਖ ਚਿੱਲੀ

ਕਿਸਮਤ ਕਿਸਮਤ ਦਾ ਰਾਗ ਅਲਾਪਦੇ ਜੋ,
ਉਹ ਜ਼ਿੰਦਗੀ ਭਰ ਹੀ ਚੀਕਦੇ ਨੇ।
ਸਦਾ ਸਫਲਤਾ ਉਨ੍ਹਾਂ ਦੇ ਪੈਰ ਚੁੰਮੇ,
ਹਿੰਮਤ ਨਾਲ ਜੋ ਰਾਹ ਉਲੀਕਦੇ ਨੇ।
ਸੁਪਨੇ ਉਨ੍ਹਾਂ ਦੇ ਹੋਣ ਨਾ ਕਦੇ ਪੂਰੇ,
ਜਿਹੜੇ ਸੁਪਨਿਆਂ ਦਾ ਸ਼ਰਬਤ ਡੀਕਦੇ ਨੇ।
ਲੇਟੇ ਕਬਰਾਂ 'ਚ ਕੈਲਵੀ ਸ਼ੇਖ ਚਿੱਲੀ,
ਮਰਨੋਂ ਪਹਿਲਾਂ ਹੀ ਮੌਤ ਉਡੀਕਦੇ ਨੇ।

ਫੋਨ: 98783-81474

# ਕਾਵਿ ਕਿਆਰੀ

## "ਸਿੱਖ ਦੁਬਿਧਾ ਦੇ ਵਿੱਚ ਫਸ ਗਏ"

ਸਾਰਾ ਸਿੱਖ ਜਗਤ ਹੁਣ ਦੁਬਿਧਾ ਵਿੱਚ ਫਸ ਗਿਆ ਏ,
ਕਿਹੜਾ ਕੰਮ ਕਰੇ ਤੇ ਦੱਸੋ ਕਰੇ ਨਾ ਕਿਹੜਾ?
ਗੁਰਮਤਿ ਮਰਿਆਦਾ ਜੋ ਗੁਰੂ ਸਾਹਿਬਾਨ ਚਲਾਈ ਸੀ,
ਉਨ੍ਹਾਂ ਵਿਚੋਂ ਪੂਰਾ ਨਿਯਮ ਰਹਿ ਗਿਆ ਕਿਹੜਾ?
ਮਾਣ ਮੱਤਾ ਵੀ ਇਤਿਹਾਸ ਅਸੀਂ ਹੁਣ ਬਦਲ ਰਹੇ,
ਕੁਰਬਾਨੀਆਂ ਦੇ ਕੇ ਲਿਖਿਆ ਖੂਨ ਨਾਲ ਸੀ ਜਿਹੜਾ।
ਵਦੀਆਂ ਸੁਦੀਆਂ ਦੀ ਘੁੰਮਣ ਘੇਰੀ ਵਿੱਚ ਫਸਕੇ ਤੇ,
ਮੁੜਕੇ ਗਿੱਦੜ ਯੁਗ ਵਲ ਕਾਹਤੋਂ ਟੁਰ ਪਿਐਂ ਸ਼ੇਰਾ?
ਕੋਈ ਕੈਲੰਡਰ ਆਪਣਾ ਸਿਖਾਂ ਦਾ ਨਾ ਰਹਿ ਗਿਆ ਏ,
ਈਸਵੀ ਅਤੇ ਬਿਕਰਮੀ ਐਸਾ ਪਾ ਲਿਆ ਘੇਰਾ।
ਦੋ-ਦੋ ਸ਼ਹੀਦੀ ਦਿਹਾੜੇ, ਦੋ-ਦੋ ਹੀ ਸੰਗਰਾਦਾਂ ਨੇ,
ਸਭ ਕੁਝ ਡਬਲ ਹੋ ਗਿਆ ਸਿੱਖ ਮਨਾਵੇ ਕਿਹੜਾ?
ਰਹਿਰਾਸ ਤੇ ਅਰਦਾਸ ਆਰਤੀ ਮਿਲਦੀ ਨਾ,
ਅੰਮ੍ਰਿਤ ਵੱਖੋ ਵੱਖਰਾ ਪੁੱਛਣ ਛਕਿਆ ਕਿਹੜਾ?
ਨਵੀਆਂ-ਨਵੀਆਂ ਕਿਸਮਾਂ ਦੇ ਅਸੀਂ ਪਾਠ ਕਰਾਉਂਦੇ ਹਾਂ
ਮਰਿਆਦਾ ਵੱਖੋ ਵੱਖਰੀਆਂ ਕਰਦਾ ਹਰ ਕੋਈ ਡੇਰਾ।
ਰੱਖਦੇ ਕੁੰਭ, ਨਾਰੀਅਲ, ਧਾਗੇ ਬੰਨ੍ਹਣ ਮਉਲੀ ਦੇ,
ਕਿਧਰੇ ਭੋਗ ਲਗਾਉਂਦੇ ਕਰਨ ਪਖੰਡ ਬਥੇਰਾ।
ਕਿਧਰੇ ਗੁਰਦੁਆਰੇ ਬਕਰੇ ਪਏ ਝਟਕਾਉਂਦੇ ਨੇ,
ਵਹਿਮਾਂ ਭਰਮਾਂ ਸਾਨੂੰ ਤਕੜਾ ਪਾਇਆ ਘੇਰਾ।
ਮੀਰੀ ਭਾਰੂ ਹੋ ਗਈ ਜਾਪਦੀ ਹੁਣ ਤਾਂ ਪੀਰੀ 'ਤੇ,
ਫਸ ਗਈ ਮੁਸ਼ਿਕਲ ਦੇ ਵਿੱਚ ਕੀਕਣ ਕਰੂਗੀ ਜੇਰਾ?
ਆਉਣ ਵਾਲੀ ਪੀੜ੍ਹੀ ਸਾਨੂੰ ਕਿਸ ਤਰ੍ਹਾਂ ਬਖਸ਼ੇਗੀ?
ਹੋ ਰਿਹਾ ਜਿਨ੍ਹਾਂ ਲਈ ਹੁਣ ਬਿਖੜਾ ਪੰਧ ਲਮੇਰਾ।
ਸਿੱਖੀ ਵਲ ਨਾ ਸਾਡਾ ਖਿਆਲ ਜ਼ਰਾ ਵੀ ਮੁੜਦਾ ਏ,
ਅਹੁਦੇ, ਪਦਵੀਆਂ, ਕੁਰਸੀਆਂ ਦਾ ਹੀ ਝਗੜਾ ਝੇੜ੍ਹਾ।
ਲਾਲਚ, ਹਉਮੈਂ, ਸਵਾਰਥ ਤਿਆਗ ਤੇ ਹਿਰਦਾ ਸ਼ੁੱਧ ਕਰਕੇ,
ਅਜੇ ਵੀ ਇਕੱਠਾ ਕਰ ਲਈਏ ਖਿੰਡਿਆ ਪੁੰਡਿਆ ਜੇਹੜਾ।
ਉਸਤਤ ਨਿੰਦਿਆ ਛੱਡਕੇ ਚੱਲੀਏ ਜੇ ਗੁਰਬਾਣੀ ਤੇ,
ਖੋਰਾ ਲਾਉਣ ਵਾਲਾ ਸਿੱਖੀ ਨੂੰ ਜੰਮਿਆ ਕਿਹੜਾ?
ਬਖ਼ਸ਼ਿਸ਼ ਐਸੀ ਹੋਊ ਅਕਾਲ ਪੁਰਖ ਦੀ 'ਜਾਚਕਾ'
ਸਿੱਖੀ ਚਮਕੂ ਚੜ੍ਹਿਆ ਸੂਰਜ ਜਿਵੇਂ ਸਵੇਰਾ।

ਮਾਸਟਰ ਸੁਖਦੇਵ ਸਿੰਘ ਜਾਚਕ
94640-05685

## ਗੁਣਾਂ ਤੇਰਿਆਂ ਦਾ

ਐਵੇਂ ਫੈਸ਼ਨਾਂ ਤੇ ਜਾਈਂ ਨਾ ਤੂੰ ਡੁੱਲ੍ਹ ਕੁੜੀਏ,
ਗੁਣਾਂ ਤੇਰਿਆਂ ਦਾ ਸਹੁਰੀਂ ਪੈਣਾ ਮੁੱਲ ਕੁੜੀਏ।
ਘਰ-ਬਾਰ ਦੇ ਕੰਮਾਂ ਵਿੱਚ ਹੋਜਾ ਮਾਹਰ ਨੀ,
ਕੰਮ-ਕਾਰ ਵੇਖੀਂ ਤੇਰਾ ਬਣਨਾ ਏ ਸ਼ਿੰਗਾਰ ਨੀ।
ਔਗੁਣਹਾਰੀਆਂ ਤੇ ਨੇਰ੍ਹੀ ਜਾਣੀ ਝੁੱਲ ਕੁੜੀਏ,
ਗੁਣਾਂ ਤੇਰਿਆਂ ਦਾ .........
ਰਹਿਣੀ ਬਹਿਣੀ ਨਾਲ ਸਿੱਖ ਬੋਲ ਚਾਲ ਨੀ।
ਸ਼ਰਮ ਹਿਯਾ ਦੋਵੇਂ ਰੱਖ ਲਈਂ ਸੰਭਾਲ ਨੀ।
ਸਬਰ ਤੇ ਸੰਤੋਖ ਵੀ ਨਾ ਜਾਈਂ ਭੁੱਲ ਕੁੜੀਏ,
ਗੁਣਾਂ ਤੇਰਿਆਂ ਦਾ .........
ਚੁਗਲੀ ਨਿੰਦਿਆ ਤੋਂ ਰਹੀਂ ਤੂੰ ਸਦਾ ਬਚਕੇ,
ਪੇਕਿਆਂ ਦੇ ਵਾਂਗ ਰਹਿਣਾ ਸਹੁਰਿਆਂ 'ਚ ਰਚਕੇ।
ਪੇਕੇ ਸਹੁਰਿਆਂ 'ਚ ਬਣ ਜਾਈਂ ਪੁੱਲ਼ ਕੁੜੀਏ,
ਗੁਣਾਂ ਤੇਰਿਆਂ ਦਾ .........
ਚਿੱਟੀ ਰੱਖਣੀ ਏ ਚੁੰਨੀ ਏਹਨੂੰ ਦਾਗ਼ ਨਾ ਪਵੇ,
'ਤਲਵੰਡੀ" ਦੇ "ਅਮਰੀਕ" ਜਿਹਾ ਕੋਈ ਮੇਹਣਾ ਨਾ ਦਵੇ
।
ਕੋਈ ਭੁੱਲਕੇ ਵੀ ਕਰੀਂ ਨਾ ਤੂੰ ਭੁੱਲ ਕੁੜੀਏ,
ਗੁਣਾਂ ਤੇਰਿਆਂ ਦਾ .........

ਅਮਰੀਕ ਸਿੰਘ, ਤਲਵੰਡੀ
94635-42896

ਸਾਬਤ ਸੂਰਤ ਸਿਰ ਤੇ ਪੱਗ ਪਹਿਚਾਨ ਪੰਜਾਬੀਆਂ ਦੀ।
ਕਿੱਥੇ ਖੋ ਗਈ ਅੱਜ ਉਹ ਵੱਖਰੀ ਸ਼ਾਨ ਪੰਜਾਬੀਆਂ ਦੀ।

ਬੱਜ਼ਰ ਦੇਹੀ, ਦੁੱਧ ਮੱਖਣਾਂ ਨਾਲ ਪਾਲੀ ਹੁੰਦੀ ਸੀ।
ਸਰੂ ਜੇਹਾ ਕੱਦ ਮੂੰਹ ਤੇ ਗਿੱਠ-ਗਿੱਠ ਲਾਲੀ ਹੁੰਦੀ ਸੀ।
ਨਵੀਂ ਨਸਲ ਹੋਈ ਨਸ਼ਿਆਂ ਵਿੱਚ ਗ਼ਲਤਾਨ ਪੰਜਾਬੀਆਂ ਦੀ।
ਕਿੱਥੇ ਖੋ ਗਈ................
ਰਹਿਣੀ-ਬਹਿਣੀ, ਬੋਲਚਾਲ, ਪਹਿਰਾਵਾ ਬਦਲ ਗਿਆ।
ਹੋਰ ਬੜਾ ਕੁੱਝ ਮਿਤਰੋ ਇਸ ਤੋਂ ਇਲਾਵਾ ਬਦਲ ਗਿਆ।
ਪੱਛਮੀ ਸੱਭਿਆਚਾਰ 'ਚ ਹੁਣ ਜਿੰਦਜਾਨ ਪੰਜਾਬੀਆਂ ਦੀ।
ਕਿੱਥੇ ਖੋ ਗਈ................
ਇਹ ਤਾਂ ਸਿਰਲੱਥ ਅਣਖੀ, ਭਗਤ, ਸੂਰਮੇ ਦਾਨੀ ਸੀ।
ਸਾਫ਼ ਸ਼ਫ਼ਾਫ਼ ਦਿਲਾਂ ਵਿੱਚ ਨਾ ਕੋਈ ਬੇਈਮਾਨੀ ਸੀ।
ਪੱਥਰ ਉੱਤੇ ਲੀਕ ਸੀ ਕਦੇ ਜ਼ੁਬਾਨ ਪੰਜਾਬੀਆਂ ਦੀ।
ਕਿੱਥੇ ਖੋ ਗਈ................
ਸ਼ਬਦ-ਗੁਰੂ ਨੂੰ ਛੱਡ ਇਹ ਸਾਧਾਂ ਪਿੱਛੇ ਲੱਗ ਰਹੇ।
ਧਰਮ ਦੀ ਆੜ 'ਚ ਇਨ੍ਹਾਂ ਨੂੰ ਠੱਗ ਬਨਾਰਸੀ ਠੱਗ ਰਹੇ।
ਸੱਚੀ ਕਿਰਤ ਜੋ ਲੁੱਟਦੇ ਕਹਿਕੇ ਦਾਨ, ਪੰਜਾਬੀਆਂ ਦੀ।
ਕਿੱਥੇ ਖੋ ਗਈ................
ਪੁੱਠੇ ਵਾਢੇ ਪਏ 'ਸ਼ਾਨ', ਹੱਥ ਮਾਰੋ ਅਕਲਾਂ ਨੂੰ।
ਚੰਗਾ ਕੁੱਝ ਪਰੋਸੋ ਆਉਣ ਵਾਲੀਆਂ ਨਸਲਾਂ ਨੂੰ।
ਚੜ੍ਹ ਜਾਵੇ ਫਿਰ ਗੁੱਡੀ ਵਿੱਚ ਅਸਮਾਨ ਪੰਜਾਬੀਆਂ ਦੀ।
ਕਿੱਥੇ ਖੋ ਗਈ ਅੱਜ ਉਹ ਵੱਖਰੀ ਸ਼ਾਨ ਪੰਜਾਬੀਆਂ ਦੀ।

ਹਰਬੰਸ ਸਿੰਘ ''ਸ਼ਾਨ,, ਬਗਲੀ ਕਲਾਂ
98785-73068

## *ਪਟਨੇ ਅੰਦਰ ਪ੍ਰਗਟਿਆ, ਸਤਿਗੁਰ ਦੀਨ ਦੁਨੀ ਦਾ ਵਾਲੀ*

ਕਲਗੀਧਰ ਦਸਮੇਸ਼ ਪਿਤਾ, ਪਟਨੇ ਵਿੱਚ ਜਨਮ ਜਾਂ ਪਾਇਆ।
ਧਰਤੀ ਨੂਰੋ ਨੂਰ ਹੋਈ, ਮਾਤਾ ਗੁਜਰੀ ਚੰਨ ਜਾਂ ਜਾਇਆ।
ਜਸ ਸੀ ਦੇਵਤਿਆਂ ਗਾਇਆ, ਫਸਲਾਂ ਵਿੱਚ ਆ ਗਈ ਹਰਿਆਲੀ।
ਪਟਨੇ ਅੰਦਰ ਪ੍ਰਗਟਿਆ ਸਤਿਗੁਰ ਦੀਨ ਦੁਨੀ ਦਾ ਵਾਲੀ।
ਸੁਣਕੇ ਜਨਮ ਗੁਰਾਂ ਦਾ ਜੀ, ਭੀਖਣ ਸ਼ਾਹ ਠਸਕੇ ਤੋਂ ਤੁਰਿਆ।
ਲੈ ਕੇ ਸ਼ਰਧਾ ਦੇ ਫੁੱਲ ਜੀ, ਝੋਲੀ ਰਹਿਮਤ ਦੀ ਭਰ ਮੁੜਿਆ।
ਹੋਇਆ ਗਦ-ਗਦ ਭੀਖਣ, ਤੱਕ ਕੇ ਅਰਸ਼ੀ ਜੋਤ ਨਿਰਾਲੀ।
ਪਟਣੇ ਅੰਦਰ ਪ੍ਰਗਟਿਆ...........
ਛੱਡਕੇ ਪਟਣੇ ਦੀ ਧਰਤੀ ਡੇਰੇ ਅਨੰਦਪੁਰ ਆਣ ਲਗਾਏ।
ਉਮਰ ਨੌਂ ਸਾਲ ਗੁਰਾਂ ਦੀ ਸੀ ਪੰਡਤ ਚੱਲ ਕਸ਼ਮੀਰੀ ਆਏ।
ਵਾਰਿਆ ਦਿੱਲੀ ਸੀਸ ਪਿਤਾ, ਲੱਜਾ ਹਿੰਦੂ ਕੌਮ ਦੀ ਪਾਲੀ।
ਪਟਣੇ ਅੰਦਰ ਪ੍ਰਗਟਿਆ...........
ਖਾਲਸਾ ਪੰਥ ਸਾਜਿਆ ਸੀ, ਪੰਜਾਂ ਨੂੰ ਪ੍ਰਵਾਨ ਚੜ੍ਹਾ ਕੇ।
ਫਿਰ ਸੁਰਜੀਤ ਕੀਤਾ ਪੰਜਾਂ ਅੰਮ੍ਰਿਤ ਖੰਡੇਧਾਰ ਛਕਾਕੇ।
ਗਿਦੜੋਂ ਸ਼ੇਰ ਬਣਾਇਆ ਸੀ ਸਤਿਗੁਰ ਕ੍ਰਿਪਾ ਕਰੀ ਅਕਾਲੀ।
ਪਟਣੇ ਅੰਦਰ ਪ੍ਰਗਟਿਆ...........
ਛੱਡ ਕੇ ਅਨੰਦਪੁਰ ਦੀ ਧਰਤੀ ਸਤਿਗੁਰ ਚੱਲ ਸਰਸਾ ਤੇ ਆਏ।
ਮਾਤਾ ਲਾਲ ਛੁਟੇਰੇ ਦੋ ਗੰਗੂ ਆਪਣੇ ਘਰ ਪੰਹੁਚਾਏ।
ਨਾਂ ਪਿੰਡ ਸਹੇੜੀ ਹੈ, ਜ਼ਿਲਾ ਹੈ ਪੈਂਦਾ ਵਿੱਚ ਮੋਹਾਲੀ।
ਪਟਣੇ ਅੰਦਰ ਪ੍ਰਗਟਿਆ...........
ਗੰਗੂ ਨੇ ਪਾਪ ਕਮਾਇਆ ਸੀ ਲਾਲਾਂ ਨੂੰ ਸੂਬੇ ਹੱਥ ਫੜਾਕੇ।
ਜ਼ੁਲਮ ਦੀ ਹੱਦ ਮੁਕਾ ਛੱਡੀ ਦੋਹਾਂ ਨੂੰ ਨੀਹਾਂ ਵਿੱਚ ਚਿਣਵਾਕੇ।
ਸੁਣਕੇ ਖਬਰ ਭਿਆਨਕ ਦਾਦੀ ਪੋਤਿਆਂ ਕੋਲੇ ਜਾਲੀ।
ਪਟਣੇ ਅੰਦਰ ਪ੍ਰਗਟਿਆ...........
ਚਾਲੀ ਸਿੰਘ ਗੁਰਾਂ ਨਾਲ ਜੀ ਕੀਤੇ ਵੱਲ ਚਮਕੌਰ ਤਿਆਰੇ।
ਅਜੀਤ ਜੁਝਾਰ ਸਿੰਘ ਨੇ ਸੀ ਕੀਤੇ ਡਾਢੇ ਹੱਥ ਕਰਾਰੇ।
ਘੇਰੇ ਮੌਤ ਲਾੜੀ ਨੇ ਸੀ ਤੁਰਦੇ ਤੋਰ ਹੰਸ ਮਤਵਾਲੀ
ਪਟਣੇ ਅੰਦਰ ਪ੍ਰਗਟਿਆ...........
ਮੰਨਕੇ ਹੁਕਮ ਪੰਥ ਦਾ ਜੀ ਤਾੜੀ ਮਾਰ ਗੁਰੂ ਜੀ ਆਏ।
ਪੰਜਾਬੇ ਤੇ ਗੁਲਾਬੇ ਦੇ ਘਰ ਨੂੰ ਭਾਗ ਗੁਰੂ ਜੀ ਲਾਏ।
ਬਣਕੇ ਪੀਰ ਉੱਚਦਾ ਸੀ ਤੁਰ ਪਿਆ ਹਿੰਦ ਬਾਗ਼ ਦਾ ਮਾਲੀ।
ਪਟਣੇ ਅੰਦਰ ਪ੍ਰਗਟਿਆ...........
ਇੱਕ ਬੰਦਾ ਰੱਬਦਾ ਜੀ ਗੁਰੂ ਨੂੰ ਮਿਲਿਆ ਸਹਿਜ ਸੁਭਾਏ।
ਦੱਸ ਸੱਭੇ ਹਕੀਕਤ ਨੂੰ ਸਤਿਗੁਰੂ ਬਚਨ ਇਉਂ ਫ਼ੁਰਮਾਏ।
ਲੈਣਾ 'ਢਾਡੀਆ' ਬਦਲਾ ਵਜੀਦੇ ਤੋਂ ਕਰਨੀ ਗੁਰੂ ਪੰਥ ਰਖਵਾਲੀ।
ਪਟਣੇ ਅੰਦਰ ਪ੍ਰਗਟਿਆ...........

ਪ੍ਰੀਤਮ ਸਿੰਘ ਢਾਡੀ
01732-254689

# ਇਸਤ੍ਰੀ ਫੁੱਲ ਵੀ ਹੈ ਤੇ ਫੌਲਾਦ ਵੀ

ਅਵਤਾਰ ਸਿੰਘ ਮਹਿਤਪੁਰੀ

ਭਾਵੇਂ ਇਹ ਕਥਨ ਕੁੱਝ ਓਪਰਾ ਤੇ ਜਜ਼ਬਾਤੀ ਜਿਹਾ ਲਗਦਾ ਹੈ ਫਿਰ ਵੀ ਮੈਂ ਇਸਨੂੰ ਇੱਕ ਮਹਾਨ ਅਤੇ ਅਟੱਲ ਸਚਾਈ ਦੇ ਰੂਪ ਵਿੱਚ ਪ੍ਰਵਾਨ ਕਰਦਾ ਹਾਂ। ਇਸ ਛੋਟੇ ਜਿਹੇ ਵਾਕ ਦੇ ਪਿਛੋਕੜ ਵ੍ਿਚ ਬੜਾ ਵਿਸ਼ਾਲ ਅਰਥ ਨਜ਼ਰ ਆਉਂਦਾ ਹੈ। ਇਸ ਨੂੰ ਜੇਕਰ ਕੁੱਜੇ ਵਿੱਚ ਦਰਿਆ ਜਾਂ ਗਾਗਰ ਵਿੱਚ ਸਾਗਰ ਨਾਲ ਤੁਲਨਾ ਕਰ ਲਿਆ ਜਾਵੇ ਤਾਂ ਕੋਈ ਅਤਿ ਕਥਨੀ ਨਹੀਂ ਹੋਵੇ ਗੀ।

ਭਾਵੇਂ ਇਸ ਤੁਕ ਅਨੁਸਾਰ ਇੱਕ ਫੁੱਲ ਫੌਲਾਦ ਕਿਵੇ ਬਣ ਸਕਦਾ ਹੈ? ਫਿਰ ਇੱਕ ਇਸਤ੍ਰੀ, ਜਿਸਨੂੰ ਸਮੇਂ ਦੇ ਯੁੱਗ ਮਰਦ ਨੇ ਆਪਣੀਆਂ ਗੂੜ੍ਹ ਤਹਿਆਂ ਦੀ ਲਪੇਟ ਵਿੱਚ ਲਈ ਰੱਖਿਆ? ਕਿਸੇ ਨੇ ਇਸ ਇਸਤ੍ਰੀ ਨੂੰ ਪੈਰ ਦੀ ਜੁੱਤੀ ਆਖਿਆ ਕਿਸੇ ਨੇ ਇਸਤ੍ਰੀ ਨੂੰ ਦਾਸੀ ਸਮਝਿਆ ਕਿਸੇ ਨੇ ਕਿਹਾ ਕਿ ਇਸਤ੍ਰੀ ਇੱਕ ਅਜਿਹਾ ਮਿੱਠਾ ਜ਼ਹਿਰ ਹੈ ਜੋ ਹਰ ਮਰਦ ਨੂੰ ਪੀਣਾ ਪੈਂਦਾ ਹੈ। ਇਸ ਇਸਤ੍ਰੀ ਨੂੰ ਜ਼ਾਲਮ ਸਮਾਜ ਨੇ ਘਰ ਦੀ ਚਾਰ ਦੀਵਾਰੀ ਦਾ ਗਹਿਣਾ ਬਣਾ ਕੇ ਰੱਖ ਛੱਡਿਆ ਕਿਸੇ ਨੇ ਇਸ ਇਸਤ੍ਰੀ ਨੂੰ ਸਿਰਫ ਔਲਾਦ ਪੈਦਾ ਕਰਨ ਦੇ ਸਾਧਨ ਤੀਕਰ ਹੀ ਸੀਮਤ ਕਰ ਛੱਡਿਆ, ਗੱਲ ਕੀ ਇਸ ਕੋਮਲ ਅਤੇ ਪ੍ਰਾਕ੍ਰਿਤਕ ਆਤਮਾ ਨੂੰ ਫੁੱਲ ਸਮਝਦਿਆਂ ਵੀ ਕੁਚਲਿਆ ਜਾਂਦਾ ਰਿਹਾ।

ਕੁੱਝ ਪ੍ਰਾਚੀਨ ਵਿਚਾਰਵਾਨਾਂ ਨੇ ਵੀ ਆਪਣੀਆਂ ਪੁਰਾਤਨ ਲਿਖਤਾਂ ਵਿੱਚ ਇਸਤ੍ਰੀ ਦਾ ਦਰਜ਼ਾ ਮਨੁੱਖ ਨਾਲੋਂ ਘਟੀਆ ਸਮਝਿਆ, ਇਸ ਨੂੰ ਦਿਲੋਂ ਵੀ ਕਮਜ਼ੋਰ ਮੰਨਿਆ ਜਾਂਦਾ ਰਿਹਾ। ਇਸਤ੍ਰੀ ਨੂੰ ਕੋਮਲ ਭਾਵਨਾਵਾਂ ਦੀ ਚਮਕਦੀ ਊਸ਼ਾ ਕਿਰਨ ਦੱਸਿਆ। ਇਸ ਦੀਆਂ ਭਾਵਨਾਵਾਂ ਅਤੇ ਕੰਮਾਂ ਕਾਰਜਾਂ ਨੂੰ ਚੰਚਲਤਾ ਅਤੇ ਸਿਰਫ ਸੁਹਜ ਸ਼ਿੰਗਾਰ ਦਾ ਚਾਨਣ ਮੁਨਾਰਾ ਕਹਿ ਕੇ ਮਨੁੱਖੀ ਵਾਸ਼ਨਾਵਾਂ ਪੂਰੀਆਂ ਕਰਨ ਅਤੇ ਜਵਾਲਾ ਮੁਖੀ ਲਾਵਿਆਂ ਦੇ ਸ਼ੀਤਲਾਉਣ ਦਾ ਇੱਕ ਸ਼ਿੰਗਾਰ ਰਸ਼ੀ ਪ੍ਰੋਯੋਜਨ ਮੰਨਿਆ।

ਕੁਦਰਤ ਹਰ ਸ਼ੈਅ ਵਿੱਚ ਅਸਚਰਜਤਾ ਲਿਆਉਂਦੀ ਹੈ। ਸਾਗਰ ਦੀਆਂ ਸੀਤ ਲਹਿਰਾਂ ਵਿਚੋਂ ਵੀ ਮਾਰੂ ਤੇ ਭਿਆਨਕ ਅਗਨ ਦੀ ਹੋਂਦ ਵਿਆਪਕ ਹੋ ਉੱਠਦੀ ਹੈ। ਦਰਖਤਾਂ ਦੀਆਂ ਹਰੀਆਂ ਟਹਿਣੀਆਂ ਤੇ ਪੱਤੀਆਂ ਵਿੱਚ ਵੀ ਵੈਸੰਤਰ ਦੇਵਤਾ ਆ ਬਿਰਾਜਦਾ ਹੈ। ਕਈ.ਸਖਤ ਕੰਮ ਕਰਨ ਵਾਲਿਆਂ ਕੋਲ ਵੀ ਸੂਖਮ ਗੱਲਾਂ ਪ੍ਰਵਿਰਤ ਹੋ ਜਾਂਦੀਆਂ ਹਨ ਅਤੇ ਪੱਥਰ ਕੁੱਟਦੇ ਮਜ਼ਦੂਰਾਂ ਦੇ ਦਿਲਾਂ ਅੰਦਰ ਅੱਕੇ ਤੇ ਥੱਕੇ ਮਨ ਨੂੰ ਰਿਝਾਉਣ ਲਈ ਮਿੱਠੀਆਂ ਤਾਨਾਂ ਦਾ ਅਭਾਵ ਨਹੀਂ ਹੁੰਦਾ ਸਗੋਂ ਉੱਡਦੇ ਪੰਛੀਆਂ ਨੂੰ ਕੀਲਣ ਵਾਲੀ ਜਾਦੂ ਛੋਹ ਦਾ ਅਮੁੱਕ ਖਜ਼ਾਨਾ ਵੀ ਹੁੰਦਾ ਹੈ। ਇਸੇ ਤਰ੍ਹਾਂ ਇਸਤ੍ਰੀ ਵੀ ਸੁਹਜ ਸ਼ਿੰਗਾਰ ਤੇ ਕੋਮਲ ਭਾਵਨਾਵਾਂ ਦੇ ਹੁੰਦਿਆਂ ਹੋਇਆਂ ਵੀ ਹਰ ਪੜਾਅ ਤੇ ਫਤਹਿ ਪਾ ਸਕਦੀ ਹੈ ਅਤੇ ਪਾਉਂਦੀ ਰਹੀ ਹੈ। ਪੰਜਾਬ ਦੇ ਇੱਕ ਪ੍ਰਸਿੱਧ ਕਵੀ ਨੇ ਆਪਣੀ ਕਲਮ ਨਾਲ ਲਿਖਿਆ ਹੈ:

*ਵੇਖਣ ਵਿੱਚ ਮੁਲਾਇਮ ਪਿੰਡਾਂ ਨਾਰ ਦਾ,*<br>
*ਜੀਕਣ ਹੋਵੇ ਕੂਲਾ ਫੁੱਲ ਅਨਾਰ ਦਾ।*<br>
*ਐਪਰ ਲਾ ਬਹਿੰਦੀ ਜਿਸ ਵੇਲੇ ਕਿੱਧਰੇ ਅੱਖੀਆਂ,*<br>
*ਪੱਥਰ ਵਾਗੂੰ ਮੋੜੇ ਮੂੰਹ ਤਲਵਾਰ ਦਾ।*

ਇਸ ਵਿੱਚ ਝੂਠ ਨਹੀਂ ਕਿ ਆਮ ਇਸਤ੍ਰੀ ਸਰੀਰਕ ਤੌਰ ਤੇ ਮਰਦ ਨਾਲੋਂ ਕੁਝ ਮਾੜੀ ਤੇ ਦੁਰਬਲ ਹੋ ਸਕਦੀ ਹੈ ਪਰੰਤੂ ਆਤਮਾ, ਰੂਹ ਅਤੇ ਮਾਨਸਿਕ ਤੌਰ ਤੇ ਸਿੱਧੇ ਅਤੇ ਅਸਿੱਧੇ ਰੂਪ ਵਿੱਚ ਇਸ ਕੋਲ ਬੜੀਆਂ ਅਥਾਹ ਸ਼ਕਤੀਆਂ ਹਨ ਜਿਨ੍ਹਾਂ ਨੂੰ ਕ੍ਰਿਆਤਮਿਕ ਪ੍ਰਸਥਿਤੀਆਂ ਵਿੱਚ ਲਿਆ ਕੇ ਇੱਕ ਇਸਤ੍ਰੀ ਤਕੜੇ ਤੋਂ ਤਕੜੇ ਮਰਦ ਨਾਲੋਂ ਵੱਧ ਕੰਮ ਕਰਕੇ ਵਿਖਾ ਸਕਦੀ ਹੈ।

ਇਤਿਹਾਸ ਦੇ ਪੰਨੇ ਫਰੋਲਿਆਂ ਇਹ ਆਪ ਮੁਹਾਰੇ ਸਪਸ਼ਟ ਹੋ ਜਾਂਦਾ ਹੈ ਕਿ ਇਸਤ੍ਰੀ ਜੋ ਕਰਨਾ ਚਾਹੇ ਕਰ ਸਕਦੀ ਹੈ ਅਤੇ ਕਰਕੇ ਵਿਖਾਇਆ ਹੈ। ਇਸਦੀ ਵਿਚਾਰਧਾਰਾ ਪ੍ਰਵੀਨ ਹੈ ਇਸਦਾ ਸਾਹਸ ਮਹਾਨ ਹੈ ਇਸਦਾ ਹੱਠ ਅਟੱਲ ਹੈ ਅਤੇ ਹਰ ਕਾਰਜ ਕਰਨ ਲਈ ਇਹ ਹੀਆ ਵੀ ਰੱਖਦੀ ਹੈ ਤੇ ਜੇਰਾ ਵੀ। ਜੇਕਰ ਇਸਤ੍ਰੀ ਆਪਣੇ ਹੱਠ ਨਾਲ ਹੋਰ ਕੰਮ ਕਰ ਜਾਂ ਕਰਾ ਸਕਦੀ ਹੈ ਤਾਂ ਕੀ ਉਹ ਆਕੀ ਤੋਂ ਆਕੀ ਮਨੁੱਖ ਦੀ ਧੌਣ ਨਹੀਂ ਨਿਵਾ ਸਕਦੀ? ਹਾਂ ਨਿਵਾ ਸਕਦੀ ਹੈ ਸਿਰਫ ਵਿਚਾਰਧਾਰਾ ਨਾਲ ਹੀ ਨਹੀਂ ਸਗੋਂ ਬਾਹੂ ਬੱਲ ਨਾਲ ਵੀ। ਇਸ ਵਿੱਚ ਇਸਤ੍ਰੀ ਦਾ ਦ੍ਰਿੜ ਸੰਕਲਪ ਅਤੇ ਅਟੱਲ ਵਿਸ਼ਵਾਸ ਉਸ ਦੇ ਅਮਰ ਸਾਥੀ ਬਣ

ਕੇ ਉਸਦਾ ਹੱਥ ਵਟਾਉਂਦੇ ਹਨ। ਜਦੋਂ ਸਵੈ ਭਰੋਸਾ ਅਤੇ ਆਤਮ ਵਿਸ਼ਵਾਸ ਜਾਗਰਿਤ ਹੋ ਕੇ ਉਸ ਦੇ ਮਨ ਦੀ ਸਾਖੀ ਭਰਦੇ ਹਨ ਤਾਂ ਹੋਰ ਤਾਂ ਹੋਰ ਹਿਮਾਲਿਆ ਪਰਬਤ ਝੁੱਕ ਕੇ ਪ੍ਰਣਾਮ ਕਰਨ ਲਈ ਤਤਪਰ ਹੋ ਉੱਠਦਾ ਹੈ। ਜੋਸ਼ ਨਾਲ ਡੌਲੇ ਫਰਕਣ ਲਗਦੇ ਹਨ। ਮੁਰਦਾ ਰੂਹਾਂ ਵਿੱਚ ਜਾਨ ਆ ਜਾਂਦੀ ਹੈ ਆਖਰ ਸਫਲਤਾ ਆ ਪੈਰ ਚੁੰਮਦੀ ਹੈ।

ਇਤਿਹਾਸ ਦੱਸਦਾ ਹੈ ਕਿ ਇਸ ਸਮਾਜ ਵਿੱਚ ਇਸਤ੍ਰੀ ਨੂੰ ਜੇਕਰ ਕਿਸੇ ਨੇ ਇੱਟ ਵਿਖਾਈ ਤਾਂ ਅੱਗੋਂ ਉਸ ਨੇ ਪੱਥਰ ਵਿੱਚ ਜੁਆਬ ਦਿੱਤਾ। ਝਾਂਸੀ ਦੀ ਰਾਣੀ ਲਕਸ਼ਮੀ ਬਾਈ ਨੂੰ ਦਬਾਉਣ ਲਈ ਅੰਗਰੇਜਾਂ ਨੇ ਹਰ ਸੰਭਵ ਯਤਨ ਕੀਤਾ ਪ੍ਰੰਤੂ ਉਸ ਭਾਰਤ ਮਾਤਾ ਦੀ ਬਹਾਦਰ ਸਪੁੱਤਰੀ ਨੇ ਆਪਣੀ ਅਣਖ ਤੇ ਇੱਜ਼ਤ ਨੂੰ ਬਰਕਰਾਰ ਰੱਖਣ ਲਈ ਅੰਗਰੇਜਾਂ ਨਾਲ ਡੱਟ ਕੇ ਟੱਕਰ ਲਈ ਅਤੇ ਅੰਗਰੇਜਾਂ ਦੇ ਛੱਕੇ ਛੁਡਾ ਦਿੱਤੇ। ਪਟਿਆਲੇ ਦੇ ਰਾਜ ਘਰਾਣੇ ਵਿਚੋਂ ਰਾਣੀ ਸਾਹਿਬ ਕੌਰ ਨੇ ਮਰਹੱਟਾ ਫੌਜ਼ ਨੂੰ ਨਾਨੀ ਯਾਦ ਕਰਵਾ ਦਿੱਤੀ ਸੀ ਕਵੀ ਦੀਆਂ ਲਿਖੀਆਂ ਕੁੱਝ ਸਤਰਾਂ ਸਾਨੂੰ ਉਸਦੀ ਬਹਾਦਰੀ ਦੀ ਤਸਵੀਰ ਪੇਸ਼ ਕਰਦੀਆਂ ਹਨ:

*ਲਿਖਿਆ ਸਾਹਿਬ ਕੌਰ ਨੇ ਅੰਟਾ ਰਾਓ ਤਾਣੀ,*
*ਮੈਂ ਨਾਗਣ ਡੰਗਾਂ ਜਿਸਨੂੰ ਨਹੀਂ ਮੰਗਦਾ ਪਾਣੀ।*
*ਮੈਂ ਚੰਡੀ ਗੋਬਿੰਦ ਸਿੰਘ ਦੀ ਵੈਰੀ ਦਲ ਖਾਣੀ,*
*ਮੈਂ ਕਰ ਕਰ ਸੁੱਟਾਂ ਡੱਕਰੇ ਸਭ ਤੇਰੀ ਢਾਣੀ।*
*ਮੈਨੂੰ ਚੁੰਘ-ਚੁੰਘ ਡੋਕੇ ਬੂਰੀਆਂ ਦੇ ਚੜ੍ਹੀ ਜਵਾਨੀ।*
*ਮੈਂ ਸ਼ੀਹਣੀ ਪੰਜ ਦਰਿਆ ਦੀ ਮੈਨੂੰ ਕੱਲੀ ਨਾ ਜਾਣੀ।*

ਇਸ ਪ੍ਰਕਾਰ ਦਸਮੇਸ਼ ਪਿਤਾ ਦੀ ਇਸ ਸ਼ੇਰਨੀ ਨੇ ਐਸਾ ਜਲ ਠੂਠੇ ਵਿੱਚ ਪਿਲਾਇਆ ਕਿ ਮੁੜ ਕੇ ਕਦੀ ਵੀ ਉਨ੍ਹਾਂ ਨੇ ਪੰਜਾਬ ਵਲ੍ਹ ਅੱਖ ਚੁੱਕਣ ਦਾ ਹੀਆ ਨਾ ਕੀਤਾ। ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਬੇਦਾਵਾ ਦੇ ਕੇ ਆਏ ਮਾਝੇ ਦੇ ਸਿੱਖਾਂ ਨੂੰ ਮੁੜ ਮੈਦਾਨੇ ਜ਼ੰਗ ਵਿੱਚ ਪ੍ਰੇਰਤ ਕਰਨ ਵਾਲੀ ਸ਼ੇਰਨੀ ਮਾਈ ਭਾਗੋ ਹੀ ਸੀ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਦੀ ਦਿੱਲੀ ਵਿੱਚ ਸ਼ਹੀਦੀ ਹੋਈ ਤਾਂ ਝਬਾਲ ਦੇ ਮਾਲੇ ਸ਼ਾਹ ਦੀ ਇਸ ਸਪੁੱਤਰੀ ਨੇ ਕਿਹਾ ਸੀ ਕਿ ਪਿਤਾ ਜੀ ਮੇਰਾ ਦਿਲ ਕਰਦਾ ਹੈ ਕਿ ਮੈਂ ਤਲਵਾਰ ਲੈ ਕੇ ਹੁਣੇ ਦਿੱਲੀ ਜਾਵਾਂ ਤੇ ਜਾ ਕੇ ਉਨ੍ਹਾਂ ਦੁਸ਼ਟਾਂ ਦਾ ਖਾਤਮਾ ਕਰ ਆਵਾਂ ਜਿੰਨ੍ਹਾਂ ਨੇ ਮੇਰੇ ਸ਼ਹਿਨਸ਼ਾਹ ਨੂੰ ਸ਼ਹੀਦ ਕੀਤਾ ਹੈ। ਉਸਨੇ ਉਨ੍ਹਾਂ ਸਿੱਖਾਂ ਨਾਲ ਖੁਦ ਜੰਗ ਵਿੱਚ ਹਿੱਸਾ ਲਿਆ ਤੇ ਵੈਰੀ ਦੇ ਆਹੂ ਲਾ ਸੁੱਟੇ। ਆਓ ਜਰਾ ਆਧੁਨਿਕ ਯੁੱਗ ਵਿੱਚ ਵੀ ਝਾਤ ਮਾਰੀਏ। ਉਦੋਂ ਤਾਂ ਇਸਤ੍ਰੀ ਨੂੰ ਗੁਲਾਮ ਸਮਝਿਆ ਜਾਂਦਾ ਸੀ ਤਾਂ ਵੀ ਇਸ ਦੇ ਜੌਹਰ ਚਾਨਣ ਮੁਨਾਰਾ ਬਣ ਕੇ ਚਮਕ ਰਹੇ ਹਨ ਪ੍ਰੰਤੂ ਅੱਜ ਦੀ ਇਸਤ੍ਰੀ ਹਰ ਖੇਤਰ ਵਿੱਚ ਮਰਦਾਂ ਦੇ ਬਰਾਬਰ ਕੰਮ ਕਰ ਰਹੀ ਹੈ। ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ, ਰਾਸ਼ਟਰਪਤੀ ਸ਼੍ਰੀਮਤੀ ਪ੍ਰਤਿਬਾ ਦੇਵੀ ਸਿੰਘ ਪਾਟਿਲ ਅਤੇ ਬਹੁਤ ਸਾਰੀਆਂ ਇਸਤ੍ਰੀਆਂ ਆਪਣੇ -ਆਪਣੇ ਰਾਜਾਂ ਦੀਆਂ ਮੁੱਖ ਮੰਤਰੀ ਵੀ ਰਹੀਆਂ ਹਨ। ਇਸਦੇ ਇਲਾਵਾ ਕਲਪਨਾ ਚਾਵਲਾ ਅਤੇ ਸੁਨੀਤਾ ਵਿਲੀਅਮਜ਼ ਨੇ ਪੁਲਾੜ ਯਾਤਰਾ ਕਰਕੇ ਨਾਰੀ ਸ਼ਕਤੀ ਦਾ ਵਧੀਆ ਪ੍ਰਦਰਸ਼ਨ ਕੀਤਾ। ਅੱਜ ਇਸਤ੍ਰੀਆਂ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਸੱਭਿਆਚਾਰਕ ਖੇਤਰ ਵਿੱਚ ਮੱਲਾਂ ਮਾਰ ਰਹੀਆਂ ਹਨ।

ਪਰ ਉਪਰੋਕਤ ਸਾਰੀ ਵਾਰਤਾਲਾਪ ਦੇ ਬਾਵਜੂਦ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਹੈ ਕਿ ਭਾਵੇਂ ਸਦੀਆਂ ਤੋਂ ਔਰਤਾਂ ਤੇ ਜ਼ੁਲਮ ਵੀ ਹੁੰਦੇ ਰਹੇ ਹਨ ਤੇ ਔਰਤਾਂ ਨੇ ਆਪਣੀ ਸੂਝ-ਬੂਝ, ਆਪਣੀ ਬਹਾਦਰੀ ਨਾਲ ਮੀਲ ਪੱਥਰ ਵੀ ਗੱਡੇ ਹਨ ਅਤੇ ਅੱਜ ਵੀ ਔਰਤਾਂ ਜਿਥੇ ਹਰ ਖੇਤਰ ਵਿੱਚ ਅੱਗੇ ਵੱਧ ਰਹੀਆਂ ਹਨ ਉੱਥੇ ਉਨ੍ਹਾਂ ਨੂੰ ਅੱਜ ਵੀ ਜ਼ੁਲਮ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਅੱਜ ਜਦੋਂ ਸਵੇਰ ਨੂੰ ਉੱਠ ਕੇ ਅਖਬਾਰ ਪੜ੍ਹਨੀ ਸ਼ੁਰੂ ਕਰਦੇ ਹਾਂ ਤਾਂ ਬਹੁਤ ਸ਼ਰਮ ਮਹਿਸੂਸ ਹੁੰਦੀ ਹੈ ਜਦੋਂ ਛੋਟੀਆਂ-ਛੋਟੀਆਂ ਨਾਬਾਲਿਗ ਬੱਚੀਆਂ ਨਾਲ ਜਬਰ ਜਿਨਾਹ ਦੀਆਂ ਖਬਰਾਂ ਪੜ੍ਹਦੇ ਹਾਂ। ਜਦੋਂ ਦਾਜ ਦੀ ਭੇਟਾ ਚੜ੍ਹਦੀਆਂ ਨਿਰਦੋਸ਼ ਬੱਚੀਆਂ ਦੀਆਂ ਖਬਰਾਂ ਪੜ੍ਹਦੇ ਹਾਂ।ਅੱਜ ਲੋੜ ਹੈ ਸਮਾਜ ਨੂੰ ਬਦਲਣ ਦੀ। ਅੱਜ ਲੋੜ ਹੈ ਇੱਕ ਅਜਿਹੇ ਸਮਾਜ ਦੀ, ਸਿਰਜਣਾ ਦੀ। ਜਿਸ ਵਿੱਚ ਬੱਚੀਆਂ ਤੇ ਔਰਤਾਂ ਤੇ ਹੁੰਦੇ ਜੁਲਮਾਂ ਨੂੰ ਰੋਕਣ ਲਈ ਇੱਕ ਹੰਭਲਾ ਮਾਰਨ ਦੀ। ਇਸ ਦੇ ਲਈ ਸਰਕਾਰਾਂ, ਕਾਨੂੰਨ, ਸਮਾਜ ਸੇਵੀ ਜਥੇਬੰਦੀਆਂ, ਧਾਰਮਿਕ ਜਥੇ ਬੰਦੀਆਂ, ਸੱਭਿਆਚਾਰਕ ਜਥੇਬੰਦੀਆਂ ਅਤੇ ਨੌਜਵਾਨ ਬੱਚੇ -ਬੱਚੀਆਂ ਸਾਰੇ ਰਲ ਮਿਲ ਕੇ ਆਪਣੀ-ਆਪਣੀ ਜਿੰਮੇਵਾਰੀ ਮੁਤਾਬਿਕ ਜੋ ਕਦਮ ਇਨ੍ਹਾਂ ਨਿੱਤ ਹੋ ਰਹੇ ਘਿਨਾਉਣੇ ਜ਼ੁਰਮਾਂ ਨੂੰ ਰੋਕਣ ਲਈ ਉਠਾ ਸਕਦੇ ਹਨ ਉਹ ਉਠਾਉਣ ਤਾਂ ਕਿ ਇੱਕ ਨਰੋਏ ਸਮਾਜ ਦੀ ਸਿਰਜਣਾ ਕੀਤੀ ਜਾ ਸਕੇ। ਅਖੀਰ ਵਿੱਚ ਮੈਂ ਜਗਤ ਗੁਰੂ ਕਲਯੁੱਗ ਦੇ ਅਵਤਾਰ ਬਾਬੇ ਨਾਨਕ ਦੇ ਉਪਦੇਸ਼ ਨੂੰ ਯਾਦ ਕਰਵਾਉਂਦਾ ਹੋਇਆ ਰੁਖਸਤ ਲੈਂਦਾ ਹੈ ਬਾਬੇ ਨਾਨਕ ਨੇ ਆਖਿਆ ਸੀ:

ਸੋ ਕਿਉਂ ਮੰਦਾ ਆਖੀਐ,
ਜਿਤ ਜੰਮੈ ਰਾਜਾਨ।

9316133498
8437997189

# ਕੇਸ ਅਤੇ ਦਸਤਾਰ ਦੀ ਮਹੱਤਤਾ

ਇੰਜੀ. ਜਸਵੰਤ ਸਿੰਘ

ਪਰਮਾਤਮਾ ਨੇ ਮਨੁੱਖੀ ਜੀਵਨ ਦੀ ਬਣਤਰ ਐਸੀ ਬਣਾਈ ਹੈ ਕਿ ਇਸ ਦਾ ਹਰ ਅੰਗ, ਸਰੀਰ ਰੂਪੀ ਗੱਡੀ ਦੇ ਸੁਚਾਰੂ ਢੰਗ ਨਾਲ ਚੱਲਣ ਲਈ ਆਪਸੀ ਤਾਲ-ਮੇਲ ਨਾਲ ਕੰਮ ਕਰਦਾ ਹੈ। ਸਰੀਰ ਦੇ ਸਾਰੇ ਅੰਗਾਂ ਦੀ ਤਰ੍ਹਾਂ, ਕੇਸ (ਵਾਲ) ਪਰਮਾਤਮਾ ਦੀ ਬਖਸ਼ੀ ਇੱਕ ਖਾਸ ਦੇਣ ਹੈ ਜੋ ਮਨੁੱਖ ਜਨਮ ਵੇਲੇ ਨਾਲ ਹੀ ਲੈ ਕੇ ਆਉਂਦਾ ਹੈ ਅਤੇ ਇਹ ਸਰੀਰ ਦਾ ਅਨਿੱਖੜਵਾਂ ਅੰਗ ਹੈ। ਅਗਿਆਨਤਾ ਦੇ ਕਾਰਨ ਇਨਸਾਨ ਨੇ ਕੇਸਾਂ ਦੀ ਮਹੱਤਤਾ ਨੂੰ ਅਧਿਆਤਮਿਕ, ਸਭਿਆਚਾਰਕ, ਧਾਰਮਿਕ ਅਤੇ ਵਿਸ਼ੇਸ਼ ਕਰਕੇ ਵਿਗਿਆਨਕ ਪੱਖ ਤੋਂ ਗੰਭੀਰਤਾ ਨਾਲ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਅੱਜ ਦਾ ਯੁਗ ਵਿਗਿਆਨਕ ਹੈ, ਇਸ ਲਈ ਕੇਸਾਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸਮਝਣਾ ਹੋਰ ਵੀ ਜ਼ਰੂਰੀ ਹੈ। ਸਾਇੰਸ ਨੇ ਅੱਜ ਇਹ ਸਿੱਧ ਕਰ ਦਿੱਤਾ ਹੈ ਕਿ ਕੇਸ ਮਾਨਵ ਸਰੀਰ ਦਾ ਇੱਕ ਜੀਉਂਦਾ ਜਾਗਦਾ ਸ਼ਕਤੀਸ਼ਾਲੀ ਅੰਗ ਹੈ ਜਿਸ ਦੀ ਬਨਾਵਟ ਅਤੇ ਰਚਨਾ ਇਸ ਪ੍ਰਕਾਰ ਹੈ।

*1. ਆਕਸੀਜਨ 28%* *2. ਕਾਰਬਨ 50%*
*3. ਹਾਈਡਰੋਜਨ 6%,* *4. ਨਾਈਟ੍ਰੋਜਨ 11%*
*5. ਸਲਫਰ/ਗੰਧਕ 5%* *6. ਕੁਝ ਕੁ ਕੈਲਸ਼ੀਅਮ ਅਤੇ ਅਗਨੀ ਹੈ।*

ਡਾਕਟਰੀ ਵਿਗਿਆਨਕ ਖੋਜ ਅਨੁਸਾਰ ਕੇਸ ਇੱਕ ਮਜ਼ਬੂਤ ਵਸਤੂ ਹੈ। ਕਈ ਸਾਲ ਪੁਰਾਣੀਆਂ ਕਬਰਾਂ ਖੋਦ ਕੇ ਵੇਖਿਆ ਗਿਆ ਤਾਂ ਮੁਰਦੇ ਸਰੀਰ ਦਾਕੋਈ ਵੀ ਸਰੀਰਿਕ ਅੰਗ ਸਾਬਤ ਨਹੀਂ ਮਿਲਿਆ ਪਰ ਕੇਸ ਮਿਲੇ, ਜਿਸ ਤੋਂ ਕੇਸਾਂ ਦੀ ਮਜ਼ਬੂਤੀ ਦਾ ਪ੍ਰਮਾਣ ਮਿਲਦਾ ਹੈ। ਕੇਸ ਸਰੀਰ ਦਾ ਇੱਕ ਐਸਾ ਅੰਗ ਹੈ ਜੋ ਸਰੀਰ ਵਿੱਚ ਵਿਟਾਮਿਨ (ਡੀ) ਪੈਦਾ ਕਰਨ ਲਈ ਕੁਦਰਤੀ ਸਾਧਨ ਹੈ। ਵਿਟਾਮਿਨ (ਡੀ) ਸਰੀਰ ਦੀਆਂ ਹੱਡੀਆਂ, ਦੰਦਾਂ ਅਤੇ ਨਰਵਸ ਸਿਸਟਮ (Nervous System ) ਲਈ ਜ਼ਰੂਰੀ ਹੈ। ਕੇਸਾਂ ਉੱਤੇ ਕੀਤੀ ਵਿਗਿਆਨਕ ਖੋਜ ਇਹ ਵੀ ਸਿੱਧ ਕਰਦੀ ਹੈ ਕਿ ਕੇਸ ਸਰੀਰ ਨੂੰ ਸਰਦੀ ਗਰਮੀ ਤੋਂ ਬਚਾਉਣ ਲਈ ਸਹਾਇਤਾ ਕਰਦਾ ਹੈ। (Hair is the good conductor of heat and cold for the body) ਕੇਸਾਂ ਦੀ ਐਸੀ ਕਿਰਿਆ ਹੈ ਜਿਸ ਦੇ ਫਲਸਰੂਪ ਇਨਸਾਨ ਦੇ ਸਰੀਰ ਵਿੱਚ ਲੋੜੀਂਦੀਆਂ ਧਾਤਾਂ ਜਿਵੇਂ ਕਿ ਜਿਸਤ, ਕਰੋਮੀਅਮ, ਸਿੱਕਾ ਆਦਿ ਦਾ ਭੰਡਾਰ ਕਾਇਮ ਹੁੰਦਾ ਹੈ ਜੋ ਕਈ ਪ੍ਰਕਾਰ ਦੀਆਂ ਬੀਮਾਰੀਆਂ ਦੀ ਰੋਕਥਾਮ ਲਈ ਜ਼ਰੂਰੀ ਹੈ। ਕੇਸਾਂ ਦੇ ਬਾਰ-ਬਾਰ ਕੱਟਣ ਅਤੇ ਦੁਬਾਰਾ ਵੱਧਣ ਦੀ ਕਿਰਿਆ ਸਦਕਾ ਇੱਕ ਤਾਂ ਸਾਡੀ ਸਰੀਰਕ ਸ਼ਕਤੀ ਵਧੇਰੇ ਖਰਚ ਹੁੰਦੀ ਹੈ ਦੂਜੇ ਸਾਬਤ ਸੂਰਤ ਨਾ ਹੋਣ ਕਰਕੇ ਅਸੀਂ ਕੇਸਾਂ ਤੋਂ ਮਿਲਦੀ ਸਰੀਰਿਕ ਖੁਰਾਕ ਤੋਂ ਵੀ ਵਾਂਝੇ ਰਹਿ ਜਾਂਦੇ ਹਾਂ, ਜਿਸ ਨਾਲ ਸਾਡਾ ਦੁਗਣਾ ਨੁਕਸਾਨ ਹੁੰਦਾ ਹੈ।

ਕੇਸਾਂ ਨੂੰ ਅਧਿਆਤਮਿਕ ਪੱਖ ਤੋਂ ਦੇਖਿਆ ਜਾਵੇ ਤਾਂ ਸੰਸਾਰ ਦੇ ਲਗਭਗ ਸਾਰੇ ਧਾਰਮਿਕ ਆਗੂ ਕੇਸਾ ਧਾਰੀ ਹੋਏ ਹਨ, ਜਿਵੇਂ ਕਿ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਰਾਮਕ੍ਰਿਸ਼ਨ, ਵਿਸ਼ਕਰਮਾ, ਹਜ਼ਰਤ ਮੁਹੰਮਦ, ਹਜ਼ਰਤ ਮੂਸਾ, ਹਜ਼ਰਤ ਈਸਾ ਤੋਂ ਇਲਾਵਾ ਸਾਰੇ ਹੀ ਸਿੱਖ ਗੁਰੂ ਸਾਹਿਬਾਨ ਆਦਿ। ਕੁੱਝ ਲੋਕਾਂ ਦਾ ਵਿਚਾਰ ਹੈ ਕਿ ਸਿੱਖ ਧਰਮ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ 1699 ਈ. ਨੂੰ ਅੰਮ੍ਰਿਤਪਾਨ ਕਰਾਉਣ ਵੇਲੇ ਕੇਸ ਰੱਖਣ ਦੀ ਮਰਯਾਦਾ ਨੂੰ ਤੋਰਿਆ। ਇਹ ਸੱਚਹੀਣ ਵਿਚਾਰ ਹੈ ਜੋ ਠੀਕ ਨਹੀਂ। ਸਾਰੇ ਗੁਰੂ ਸਾਹਿਬ ਕੇਸਾ ਧਾਰੀ ਹੋਏ ਤੇ ਉਹਨਾਂ ਨੇ ਸਾਰੀ ਮਾਨਵਤਾ ਨੂੰ ਕੇਸਾ ਧਾਰੀ ਹੋਣ ਲਈ ਪ੍ਰੇਰਿਤ ਕੀਤਾ। ਗੁਰਬਾਣੀ ਪੜ੍ਹਿਆਂ ਇਹ ਤੱਥ ਵੀ ਉਜਾਗਰ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਰੱਬ ਨੂੰ ਲੰਮੜੇ ਵਾਲਾ, ਕੇਸ਼ਵ (ਕੇਸਾਂ ਵਾਲਾ) ਆਦਿ ਨਾਵਾਂ ਨਾਲ ਸੰਬੋਧਨ ਕੀਤਾ ਹੈ। ਸਮਾਜਿਕ ਅਖਾਣ ਪ੍ਰਚੱਲਤ ਹੈ ਸਾਬਤ ਸੂਰਤ- ਰੱਬ ਦੀ ਮੂਰਤ। ਗੁਰਬਾਣੀ ਵਿੱਚ ਕੇਸਾਂ ਬਾਰੇ ਗੁਰੂ ਸਾਹਿਬਨ ਦੇ ਅਨੇਕਾਂ ਵਚਨ ਮਿਲਦੇ ਹਨ ਜਿਵੇਂ ਕਿ:-

*ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥ (ਪੰਨਾ 500)*
*ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ॥*
*(ਪੰਨਾ 567)*
*ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥ (ਪੰਨਾ 745)*
*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*
*(ਪੰਨਾ 1084)*

ਕੇਸ ਕਿਸੇ ਧਰਮ ਦੀਆਂ ਕਦਰਾਂ ਕੀਮਤਾਂ ਨੂੰ ਹਲਕਾ (Dilute) ਨਹੀਂ ਕਰਦੇ ਸਗੋਂ ਕੇਸ ਤਾਂ ਮਨੁੱਖੀ ਜੀਵਨ ਦੀਆਂ ਅਨੇਕਾਂ ਲੋੜਾਂ ਪੂਰੀਆਂ ਕਰਨ ਲਈ ਇੱਕ ਅਨਮੋਲ ਕੁਦਰਤੀ ਸਾਧਨ

ਹੈ। ਕੇਸਾਂ ਦੀ ਸੁਭਾਵਕ ਅਤੇ ਸੁਤੰਤਰ ਹੋਂਦ, ਇਨਸਾਨ ਨੂੰ ਇੱਕ ਕੁਦਰਤੀ ਜੀਵਨ ਜਿਉਂਣ ਲਈ ਪ੍ਰੇਰਿਤ ਕਰਦੀ ਹੈ। ਕੇਸਾਂ ਸਦਕਾ ਹੀ ਮਨੁੱਖ ਸਾਬਤ ਸੂਰਤ ਇੱਕ ਸ਼ੁੱਧ ਸਰੂਪ ਹੋਣ ਦਾ ਮਾਣ ਪ੍ਰਾਪਤ ਕਰਦੀ ਹੈ। ਸੰਨ 1699 ਈ: ਵਿੱਚ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਰਖਸ਼ਾ ਕਰਨ ਅਤੇ ਮੁਗਲ ਸ਼ਾਸਕਾਂ ਦੇ ਜ਼ੁਲਮ ਵਿਰੁੱਧ ਸੰਘਰਸ਼ ਕਰਨ ਲਈ ਖਾਲਸਾ ਪੰਥ ਦੀ ਸਿਰਜਣਾ ਕੀਤੀ ਤਾਂ ਬੱਲਹੀਣ, ਗਰੀਬ ਅਤੇ ਨਿਮਨਜਾਤਿ ਦੇ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਅਰਥਾਤ ਸ਼ੇਰ ਬਣਾ ਦਿੱਤਾ। ਖਾਲਸੇ ਨੂੰ ਪੰਜ ਕਕਾਰਾਂ ਦੀ ਬਖਸ਼ਿਸ਼ ਕੀਤੀ ਜਿਨ੍ਹਾਂ ਵਿਚੋਂ ਕੇਸ ਇੱਕ ਪ੍ਰਥਮ ਕਕਾਰ ਹੈ। ਇਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਸ਼ੁੱਧ ਸਰੂਪ ਦੀ ਬਖਸ਼ਿਸ ਕਰਕੇ ਜ਼ੁਲਮ ਵਿਰੁੱਧ ਲੜਨ ਲਈ ਇੱਕ ਸੰਤ ਸਿਪਾਹੀ ਬਣਾ ਦਿੱਤਾ। ਸਵਾਮੀ ਵਿਵੇਕਾਨੰਦ ਜੀ ਨੇ ਖਾਲਸੇ ਦੇ ਸ਼ੁੱਧ ਸਰੂਪ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਵੰਗਾਰ ਕੇ ਕਿਹਾ:

*"COME UP, O. LIONS AND SHAKE OFF*
*THE DELUTION THAT YOU ARE SHEEP;*
*YOU ARE SOULS IMMORTAL, SPIRITS FREE,*
*BLEST AND ETERNAL"*

*ਐ ਸ਼ੇਰੋ, ਆਓ ! ਆਪਣਾ ਭਰਮ ਨਾਲ ਤੋੜ ਦਿਓ ਕਿ ਤੁਸੀਂ ਭੇਡਾਂ ਹੋ। ਤੁਸੀਂ ਅਮਰ ਹੋ, ਅਨੰਤ ਮੁਕਤ ਆਤਮਾ ਹੋ।*

ਦਸਤਾਰ ਦੀ ਮਹੱਤਤਾ ਦਾ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਹਿੰਦੂ ਅਤੇ ਸਿੱਖ ਸਮਾਜਵਿੱਚ ਦਸਤਾਰ (ਪਗੜੀ) ਦੀ ਪ੍ਰਥਾ ਪੁਰਾਣੇ ਸਮੇਂ ਤੋਂ ਚਲਦੀ ਆ ਰਹੀ ਹੈ। ਬਾਕੀ ਧਰਮਾਂ ਦੇ ਲੋਕਾਂ ਨੇ ਵੀ ਸਿਰਨੂੰ ਢੱਕ ਕੇ ਰੱਖਣ ਦੀ ਮਰਯਾਦਾ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਯਾਨੀ ਟੋਪੀ ਜਾਂ ਕਿਸੇ ਹੋਰ ਢੰਗ ਨਾਲ ਸਿਰ ਢੱਕਣ ਦੀ ਲੋੜ ਨੂੰ ਸਵੀਕਾਰ ਕੀਤਾ ਹੈ। ਹਿੰਦੂ ਸਮਾਜ ਵਿੱਚ ਪਗੜੀ ਦੀ ਪ੍ਰਥਾ ਖਤਮ ਹੋ ਕੇ ਕੇਵਲ ਵਿਆਹ-ਸ਼ਾਦੀ ਦੇ ਸ਼ੁਭ ਅਵਸਰ ਵੇਲੇ ਇੱਕ ਸਮਾਜਿਕ ਰਸਮ ਤੱਕ ਹੀ ਸੀਮਿਤ ਹੋ ਗਈ ਹੈ। ਸਿੱਖ ਸਮਾਜ ਵਿੱਚ ਦਸਤਾਰ ਸਮਾਜਿਕ ਅਤੇ ਧਾਰਮਿਕ ਪੱਖੋਂ ਸਜਾਈ ਜਾਂਦੀ ਹੈ। ਦਸਤਾਰ (ਪਗੜੀ) ਸਾਡੇ ਸਮਾਜ ਦਾ ਗੌਰਵ, ਇੱਜ਼ਤ ਅਤੇ ਵਿਸ਼ੇਸ਼ ਤੌਰ ਤੇ ਸਿੱਖ ਸਮਾਜ ਦਾ ਧਾਰਮਿਕ ਚਿੰਨ੍ਹ ਹੈ। ਦਸਵੇਂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਬਤ ਸੂਰਤ ਅਤੇ ਦਸਤਾਰ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਇਸੇ ਲਈ ਪਾਉਂਟਾ ਸਾਹਿਬ ਵਿਖੇ ਯਮਨਾ ਨਦੀ ਦੇ ਕੰਢੇ ਸਿੱਖਾਂ ਵਿੱਚ ਸੁੰਦਰ ਦਸਤਾਰ ਸਜਾਉਣ ਦਾ ਮੁਕਾਬਲਾ ਕਰਾਇਆ ਕਰਦੇ ਅਤੇ ਸੁੰਦਰ ਦਸਤਾਰ ਸਜਾਉਣ ਵਾਲੇ ਸਿੰਘ ਨੂੰ ਇਨਾਮ ਵੀ ਦਿੱਤੇ ਜਾਂਦੇ ਸਨ। ਇਸ ਅਸਥਾਨ ਤੇ ਗੁਰਦੁਆਰਾ ਦਸਤਾਰ ਅਸਥਾਨ ਸਥਾਪਿਤ ਹੈ।

ਇਨਸਾਨ ਦੀ ਤੰਗ ਦਿਲੀ ਅਤੇ ਅਗਿਆਨਤਾ ਨੇ ਕੇਸਾਂ ਨੂੰ ਕੇਵਲ ਸਿੱਖ ਧਰਮ ਦੇ ਧਾਰਮਿਕ ਚਿੰਨ੍ਹ ਤੱਕ ਹੀ ਸੀਮਿਤ ਕਰ ਰੱਖਿਆ ਹੈ। ਇਹ ਦ੍ਰਿਸ਼ਟੀ ਕੋਣ ਠੀਕ ਨਹੀਂ, ਕਿਉਂਕਿ ਪ੍ਰਮਾਤਮਾ ਨੇ ਇਨਸਾਨ ਦੇ ਸਰੀਰ ਤੇ ਐਸੀ ਕੋਈ ਚੀਜ਼ ਨਹੀਂ ਲਗਾਈ ਜੋ ਬੇਲੋੜੀ ਹੋਵੇ । ਲਗਭਗ ਸਾਰੇ ਧਰਮਾਂ ਦੇ ਅਧਿਆਤਮਿਕ ਆਗੂ ਕੇਸਾਧਾਰੀ ਹੋਏ ਹਨ। ਇਸ ਲਈ ਕੇਸ ਰੱਖਣ ਅਰਥਾਤ ਸਾਬਤ ਸੂਰਤ ਹੋਣਾ ਕੇਵਲ ਧਾਰਮਿਕ ਲੋੜ ਹੀ ਨਹੀਂ ਸਗੋਂ ਇਸ ਤੋਂ ਕਈ ਗੁਣਾਂ ਵੱਧ ਮਨੁੱਖੀ ਸਰੀਰ ਦੇ ਵੱਧਣ-ਫੁੱਲਣ ਲਈ ਖੁਰਾਕ ਦੀ ਸੱਟ-ਚੋਟ ਤੋਂ ਬਚਣ ਲਈ, ਦਸਤਾਰ ਦਾ ਇਕ ਅਹਿਮ ਰੋਲ ਹੈ। ਧਾਰਮਿਕ ਅਸਥਾਨਾਂ ਵਿੱਚ ਵੀ ਸਾਰੇ ਧਰਮਾਂ ਦੇ ਲੋਕ ਸੰਗਤ ਦੇ ਰੂਪ ਵਿੱਚਰੱਬ ਦੇ ਸਤਿਕਾਰ ਵਜੋਂ ਸਿਰ ਢੱਕ ਕੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦੇ ਹਨ। ਇਸ ਲਈ ਕੇਸ ਅਤੇ ਦਸਤਾਰ ਦੀ ਮਹੱਤਤਾ ਨੂੰ ਸਮਝਣਾ ਅਤੇ ਅਮਲੀ ਰੂਪ ਦੇਣ, ਪਰਮਾਤਮਾ ਦਾ ਸਤਿਕਾਰ ਹੈ, ਜਿਸ ਨੇ ਸਾਰੀ ਮਾਨਵਤਾ ਦੀ ਸਿਰਜਣਾ ਕੀਤੀ ਹੈ।

*ਸਾਬਤ ਸੂਰਤ ਸੁੰਦਰ ਦਸਤਾਰ।*
*ਖਾਲਕ ਦਾ ਸੱਚਾ ਸਤਿਕਾਰ।*

---

*ਪੰਨਾ 25 ਦਾ ਬਾਕੀ*

ਸੋ ਇਸ ਤਰ੍ਹਾਂ ਦੇ ਵਹਿਮਾਂ ਕਾਰਨ ਸਾਡੇ ਲੋਕ, ਆਪਣੀਆਂ ਜ਼ਮੀਨਾਂ-ਜਾਇਦਾਦਾਂ ਦੋਹੀਂ ਹੱਥੀਂ ਲੁਟਾ ਰਹੇ ਹਨ।

ਹੁਣ ਸੋਚਣ ਵਾਲੀ ਗੱਲ ਇਹ ਹੈ- ਕਿ ਕਦੋਂ ਤੱਕ ਸਾਡਾ ਸਮਾਜ ਅੰਧ-ਵਿਸ਼ਵਾਸਾਂ ਦੀ ਦਲਦਲ ਵਿੱਚ ਹੀ ਫਸਿਆ ਰਹੇਗਾ? ਸਾਡੇ ਗੁਰੂਆਂ ਨੇ ਢਾਈ ਸੌ ਸਾਲ ਤੋਂ ਵੱਧ ਸਮਾਂ ਸਾਨੂੰ ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸਾਂ ਵਿੱਚੋਂ ਕੱਢਣ ਤੇ ਲਾ ਦਿੱਤਾ- ਪਰ ਅਸੀਂ ਸਿੱਖ ਧਰਮ ਨੂੰ ਮੰਨਦੇ ਹੋਏ ਵੀ-ਉਹਨਾਂ ਹੀ ਵਹਿਮਾਂ- ਭਰਮਾਂ ਵਿੱਚ ਫਸ ਕੇ -ਅੰਨ੍ਹੀ ਸ਼ਰਧਾ ਕਾਰਨ-ਆਪਣੀ ਮਿਹਨਤ ਦੀ ਕਿਰਤ ਕਮਾਈ ਨਾਲ- ਬਾਬਿਆਂ ਤੇ ਜੋਤਸ਼ੀਆਂ ਦੇ ਘਰ ਭਰ ਰਹੇ ਹਾਂ-ਪਰ ਮਨ ਸਾਡੇ ਫਿਰ ਵੀ ਭਟਕ ਰਹੇ ਹਨ। ਕਿਉਂ ਨਾ-ਆਪਾਂ ਸਿੱਖੀ ਦੇ ਮਾਰਗ ਤੇ ਚਲਦੇ ਹੋਏ- ਓਹੀ ਦਸਵੰਧ, ਕਿਸੇ ਲੋੜਵੰਦ ਦੀ ਮਦਦ ਲਈ-ਜਾਂ ਇੰਡੀਆ ਵਿੱਚ ਆਪਣੇ ਪਿੰਡ ਦੀ ਬੇਹਤਰੀ ਲਈ ਖਰਚ ਕਰਕੇ- ਸਦੀਵੀ ਅਨੰਦ ਪ੍ਰਾਪਤ ਕਰ ਲਈਏ।

**604-496-1323, 905-454-1657**

# ਤੀਰਥ ਇਸ਼ਨਾਨ ਅਤੇ ਗੁਰਮਤਿ

ਅਵਤਾਰ ਸਿੰਘ ਮਿਸ਼ਨਰੀ

ਤੀਰਥ ਸੰਸਕ੍ਰਿਤ ਦਾ ਲਫ਼ਜ ਹੈ, ਭਾਈ ਕਾਨ੍ਹ ਸਿੰਘ ਜੀ ਰਚਿਤ ਮਹਾਨ ਕੋਸ਼ ਪੰਨਾ ੫੮੪ ਅਨੁਸਾਰ ਇਸ ਦੇ ਅਰਥ ਹਨ-ਜਿਸ ਦੁਆਰਾ ਪਾਪਾਂ ਤੋਂ ਬਚ ਜਾਈਏ, ਪਵਿਤਰ ਅਸਥਾਨ, ਜਿਥੇ ਧਾਰਮਿਕ ਭਾਵ ਨਾਲ ਲੋਕ ਪਾਪ ਦੂਰ ਕਰਨ ਲਈ ਜਾਣ। ਸੰਸਾਰ ਦੇ ਸਾਰੇ ਮੱਤਾਂ ਨੇ ਆਪਣੇ ਨਿਸ਼ਚੇ ਅਨੁਸਾਰ ਅਨੇਕ ਪਵਿਤਰ ਥਾਂ ਤੀਰਥ ਮੰਨ ਰੱਖੇ ਹਨ। ਕਿਤਨਿਆਂ ਨੇ ਦਰਸ਼ਨ ਅਤੇ ਸ਼ਪਰਸ਼ ਮਾਤਰ ਤੋਂ ਹੀ ਤੀਰਥਾਂ ਨੂੰ ਮੁਕਤੀ ਦਾ ਸਾਧਨ ਨਿਸ਼ਚੇ ਕੀਤਾ ਹੈ। ਗੁਰਮਤਿ ਅਨੁਸਾਰ ਤਾਂ ਧਰਮ ਦੀ ਸਿਖਿਆ ਅਤੇ ਇਤਿਹਾਸ ਦੀ ਘਟਨਾ ਤੋਂ ਕੋਈ ਲਾਭ ਲੈਣ ਲਈ ਤੀਰਥਾਂ ਤੇ ਜਾਣਾ ਉੱਤਮ ਹੈ ਪਰ ਤੀਰਥਾਂ ਦਾ ਮੁਕਤੀ ਨਾਲ ਕੋਈ ਸ਼ਾਕਸ਼ਾਤ ਸਬੰਧ ਨਹੀ ਹੈ। ਗੁਰੂ ਸਾਹਿਬਾਨ ਨੇ ਜਥਾਰਥ ਤੀਰਥ ਜੋ ਸੰਸਾਰ ਨੂੰ ਦੱਸਿਆ ਹੈ ਉਹ ਇਹ ਹੈ-ਤੀਰਥ ਨਾਵਣ ਜਾਉ ਤੀਰਥੁ ਨਾਮੁ ਹੈ॥ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥ (੬੮੭) ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥(੧੨੭੯) ਲੋਕਾਂ ਦੇ ਮੰਨੇ ਹੋਏ ਤੀਰਥਾਂ ਬਾਬਤ ਸਤਿਗੁਰੂ ਜੀ ਫੁਰਮਾਂਦੇ ਹਨ-ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲ ਗੁਮਾਨ॥(੬੧) ਅਨੇਕ ਤੀਰਥ ਜੇ ਜਤਨ ਕਰੇ ਤਾ ਅੰਤਰਿ ਕੀ ਹਉਮੈ ਕਦੇ ਨਾ ਜਾਇ॥(ਗੂਜਰੀ ਮ:੩) ਤੀਰਥ ਨਾਇ ਨ ਉਤਰਸਿ ਮੈਲ॥ਕਰਮ ਧਰਮ ਸਭ ਹਉਮੈ ਫੈਲ॥(੮੯੦) ਸ੍ਰ.ਪਿਆਰਾ ਸਿੰਘ ਪਦਮ ਨੇ *ਗੁਰੂ ਗ੍ਰੰਥ ਕੋਸ਼* ਦੇ ਪੰਨਾ ੨੫ ਤੇ ਲਿਖਿਆ ਹੈ ਕਿ ਹਿੰਦੂ ਮਤਿ ਅਨੁਸਾਰ ਭਾਰਤ ਵਿੱਚ ਬੇਅੰਤ ਤੀਰਥ ਹਨ ਜਿਥੇ ਇਸ਼ਨਾਨ ਕਰਕੇ ਲੋਕ ਸਮਝਦੇ ਹਨ ਕਿ ਸਾਡੇ ਪਾਪ ਧੋਤੇ ਗਏ, ਓਥੇ ਬੈਠੇ ਧਰਮ ਆਗੂਆਂ ਨੂੰ ਪੁੰਨ ਦਾਨ ਕਰਦੇ ਹਨ। ਪਦਮ ਜੀ ਲਿਖਦੇ ਹਨ ਕਿ ਮਤਸਯ ਪੁਰਾਣ ਅਨੁਸਾਰ ੨੨੨੧ ਤੀਰਥ ਹਨ ਪਰੰਤੂ ਵਧੇਰੇ ਪ੍ਰਸਿੱਧ ੬੮ ਹਨ ਪਰ ਕਪਿਲ ਤੰਤ੍ਰ ਗ੍ਰੰਥ ਅਨੁਸਾਰ ੬੮ ਤੀਰਥ ਇਸ ਪ੍ਰਕਾਰ ਹਨ-੧. ਓਅੰਕਾਰ ੨. ਅਯੁਧਿਆ ੩. ਅਵੰਤਿਕਾ ੪. ਏਰਾਵਤੀ (ਰਾਵੀ) ੫. ਸ਼ਤਦ੍ਰਵ ੬. ਸਰਸਵਤੀ ੭. ਸਰਯੂ ੮. ਸਿੰਧ ੯. ਸ਼ਿਪ੍ਰਾ ੧੦. ਸ਼ੋਣ ੧੧. ਸ੍ਰੀ ਸ਼ੈਲ ੧੨. ਸ੍ਰੀ ਰੰਗ ੧੩. ਹਰਿਦੁਆਰ ੧੪. ਕਪਾਲ ਮੋਚਨ ੧੫. ਕਪਿਲੋਦਕ ੧੬. ਕਾਂਸ਼ੀ ੧੭. ਕਾਂਚੀ ੧੮. ਕਾਲੰਜਰ ੧੯. ਕਾਵੇਰੀ ੨੦. ਕੁਰਖੇਤਰ ੨੧. ਕੇਦਾਰ ਨਾਥ ੨੨. ਕੌਸ਼ਿਕੀ ੨੩. ਗਯਾ ੨੪. ਗੋ ਕਰਣ ੨੫ . ਗੋਦਾਵਰੀ ੨੬. ਗੋਮਤੀ ੨੭. ਗੋਵਰਧਨ ੨੮. ਗੰਗਾ ਸਾਗਰ ੨੯. ਗੰਡਕਾ ੩੦. ਘਰਘਰਾ ੩੧. ਚਰਮਨਵਤੀ ੩੨. ਚਿਤ੍ਰਕੂਟ ੩੩. ਚੰਦ੍ਰਭਾਗਾ ੩੪. ਜਗਨਨਾਥ ੩੫. ਜਵਾਲਾ ੩੬. ਤਾਪਤੀ ੩੭. ਤਾਮ੍ਰ ਪਰਣੀ ੩੮. ਤੁੰਗ ਭਦ੍ਰਾ ੩੯. ਦਸ਼ਾਸਵਮੇਧ ੪੦. ਦਵਾਰਿਕਾ ੪੧. ਧਾਰਾ ੪੨. ਨਰਮਦਾ ੪੩. ਨਾਗ ਤੀਰਥ ੪੪. ਨੈਮਿਸ ੪੫. ਪੁਸ਼ਕਰ ੪੬. ਪ੍ਰਯਾਗ (ਤ੍ਰਿਵੈਣੀ ਸੰਗਮ) ੪੭. ਪ੍ਰਿਥੂਦਕ ੪੮. ਬਦਰੀ ਨਰਾਇਣ ੪੯. ਭਦ੍ਰੇਸ਼ਵਰ ੫੦. ਭੀਮੇਸ਼ਵਰ ੫੧. ਭ੍ਰਿੰਗ ਤੁੰਗ ੫੨. ਮਹਾਂਕਾਲ ੫੩. ਮਹਾਂ ਬੋਧਿ ੫੪. ਮਥਰਾ ੫੫. ਮਾਨ ਸਰੋਵਰ ੫੬. ਮਾਯਾਪੁਰੀ ੫੭. ਮੰਦਾ ਕਿਨੀ ੫੮. ਯਮੁਨਾ ੫੯. ਰਾਮੇਸ਼ਵਰ ੬੦. ਵਿਤਸਤਾ ੬੧. ਵਿੰਧਯ ੬੨. ਬਿਆਸ ੬੩. ਵਿਲਵੇਸ਼ਵਰ ੬੪. ਵੇਣਾ ੬੫. ਵੇਤ੍ਰਵਤੀ ੬੬. ਵੈਸ਼ਨਵੀ ੬੭..ਰਾਮ ਤੀਰਥ ੬੮. ਵੈਦਯੰਨਾਤ ਆਦਿਕ। ਪਰ ਗੁਰੂ ਜੀ ਇਨ੍ਹਾਂ ਭਰਮ ਤੀਰਥਾਂ ਦਾ ਖੰਡਨ ਕਰਦੇ ਹੋਏ ਫੁਰਮਾਂਦੇ ਹਨ-ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥(੪੭੩) ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਣੁ॥(੧੩੫) ਲੋੜਵੰਦਾਂ ਦੀ ਮਦਦ ਕਰਨੀ ਹੀ ਜੀਅ ਦਇਆ ਹੈ ਨਾਂ ਕਿ ਮਨੁੱਖਤਾ ਦੇ ਵੈਰੀ ਕੀੜੇ-ਮਕੌੜੇ, ਸੱਪ-ਠੂੰਹੇਂ, ਮੱਖੀਆਂ-ਮੱਛਰ, ਜੂੰਆਂ ਅਤੇ ਚੂਹਿਆਂ ਨੂੰ ਬਚਾਉਂਦੇ ਫਿਰਨਾ। ਅਠਸਠਿ ਤੀਰਥ ਗੁਰੂ ਦਿਖਾਏ ਘਟਿ ਹੀ ਭੀਤਰਿ ਨਾਉਗੋ॥(ਨਾਮਦੇਵ-੯੭੪) ਸੁਣਿਆਂ ਮੰਨਿਆ ਮੰਨਿ ਕੀਤਾ ਭਾਉ ਅੰਤਰਿ ਗਤਿ ਤੀਰਥ ਮਲਿ ਨਾਉ॥(ਜਪੁਜੀ) ਸੁਣਨਾ, ਮੰਨਣਾ ਅਤੇ ਅਮਲ ਕਰਨਾ ਹੀ ਅੰਤਰਿ ਗਤਿ ਤੀਰਥ ਨ੍ਹਾਉਣਾ ਹੈ। ਸਾਧਮੱਤ ਵੱਲੋਂ ਸਾਡੇ ਵਿੱਚ ਵੀ ਤੀਰਥ ਇਸ਼ਨਾਨਾਂ ਦੇ ਭਰਮ ਪਾਏ ਗਏ ਹਨ ਜੋ ਕਿ ਇੰਨ ਬਿੰਨ ਬ੍ਰਾਹਮਣੀ ਮੱਤ ਦੀ ਨਕਲ ਹਨ।

ਭਾਈ ਕਾਹਨ ਸਿੰਘ ਜੀ ਨ੍ਹਾਭਾ ਗੁਰਮਤਿ ਮਾਰਤੰਡ ਦੇ ਪੰਨਾ ੫੫੯ ਤੇ ਵੀ ਤੀਰਥਾਂ ਬਾਰੇ ਲਿਖਦੇ ਹਨ ਕਿ-ਲੋਕਾਂ ਨੂੰ ਹਿੱਤ ਦਾ ਉਪਦੇਸ਼ ਦੇਣ, ਕੁਕਰਮਾਂ ਦੇ ਬੰਧਨਾਂ ਤੋਂ ਮੁਕਤ ਕਰਨ ਅਤੇ ਆਮਿਲ ਤਥਾ ਆਲਿਮ ਸਜਣਾ (ਵਿਦਵਾਨਾਂ) ਦੀ ਸੰਗਤ ਤੋਂ ਲਾਭ ਪ੍ਰਾਪਤ ਕਰਨ ਅਰ ਵਾਕਫ਼ੀਅਤ ਵਧਾਉਣ ਲਈ ਤੀਰਥਾਂ ਤੇ ਜਾਣਾ ਲਾਭਦਾਇਕ ਹੈ ਪਰ ਕੇਵਲ ਤੀਰਥ ਇਸ਼ਨਾਨ ਅਤੇ ਦਰਸ਼ਨ ਤੋਂ ਹੀ ਗਤਿ

ਮੰਨਣੀ ਅਵਿਦਿਆ ਹੈ। ਇਹ ਹੀ ਤੀਰਥਾਂ ਦਾ ਭਰਮ ਹੈ। ਹੋਰ ਲਿਖਦੇ ਹਨ ਕਿ ਜੋ ਲੋਕ ਬਾਲਿਕ ਬਿਰਧ ਰੋਗੀ ਅਤੇ ਕਮਜ਼ੋਰ ਇਸਤਰੀਆਂ ਨੂੰ ਤੀਰਥਾਂ ਦੇ ਪਰਬਾਂ ਤੇ ਭੀੜ ਵਿੱਚ ਲੈ ਜਾ ਕੇ, ਦੁੱਖ ਦੇਣ ਦਾ ਕਾਰਣ ਬਣਦੇ ਹਨ ਅਤੇ ਬੇਅੰਤ ਭਿਆਨਕ ਰੋਗਾਂ ਦੇ ਫੈਲਾਉਣ ਵਿੱਚ ਸਹਾਈ ਹੁੰਦੇ ਹਨ ਉਹ ਦੇਸ਼ ਅਤੇ ਕੌਮ ਦੇ ਵੈਰੀ ਅਰ ਨਿਰੱਥਕ ਧਨ ਨਾਸ਼ ਕਰਨ ਦੇ ਦੋਸ਼ੀ ਹਨ। ਕੁੰਭ ਆਦਿਕ ਇੱਕ ਮੇਲੇ ਤੇ ਖਰਚ ਕੀਤਾ ਧਨ ਦੇਸ਼ ਵਿੱਚ ਵਿਦਿਆ ਅਤੇ ਹੁਨਰ ਫੈਲਾ ਕੇ ਦ੍ਰਿਦਰ ਦਸ਼ਾ ਦੂਰ ਕਰ ਸਕਦਾ ਹੈ।

ਤੀਰਥਾਂ ਦੀ ਹੋਂਦ-ਅਸਲ ਵਿੱਚ ਪੁਰਾਣੇ ਸਮੇਂ ਅੱਜ ਵਰਗੇ ਵਿਕਸਿਤ ਸਾਧਨ ਨਹੀ ਸਨ, ਇਸ ਕਰਕੇ ਸਿਆਣੇ ਲੋਕਾਂ ਨੇ ਜਲ-ਪਾਣੀ ਦੀ ਲੋੜ ਨੂੰ ਮੁੱਖ ਰੱਖ ਕੇ ਤੀਰਥ ਸਰੋਵਰ ਤਿਆਰ ਕੀਤੇ। ਪਹਿਲੇ ਲੋਕ ਨਦੀਆਂ, ਨਾਲਿਆਂ, ਦਰਿਆਵਾਂ ਅਤੇ ਝਰਨਿਆਂ ਆਦਿਕ ਤੋਂ ਹੀ ਕੁਦਰਤੀ ਪਾਣੀ ਪੀਣ, ਨਹਾਉਣ, ਕਪੜੇ ਧੋਣ ਅਤੇ ਸਫਾਈ ਆਦਿਕ ਲਈ ਵਰਤੋਂ ਕਰਦੇ ਪਰ ਹਰ ਥਾਂ ਤੇ ਦਰਿਆ ਸਮੁੰਦਰ ਨਦੀਆਂ ਨਹੀ ਹੁੰਦੇ ਸਨ। ਲੋਕਾਂ ਨੇ ਪਾਣੀ ਵਰਤੋਂ ਦੀ ਸਹੂਲਤ ਲਈ, ਟੋਭੇ, ਸਰੋਵਰ ਤੀਰਥ ਆਦਿਕ ਬਣਾਏ। (ਜਿਵੇਂ ਅੱਜ ਵੀ ਕੁਦਰਤੀ ਵਰਖਾ ਦੇ ਪਾਣੀ ਤੋਂ ਲਾਭ ਉਠਾਉਣ ਲਈ ਡੈਮ ਆਦਿਕ ਬਣਾਏ ਜਾਂਦੇ ਹਨ) ਇਨ੍ਹਾਂ ਹੀ ਨਦੀਆਂ, ਨਾਲਿਆਂ ਅਤੇ ਦਰਿਆਵਾਂ ਦੇ ਕੰਢੇ ਵਿਸ਼ੇਸ਼ ਭੇਖ ਧਾਰ ਕੇ ਲੋਕਾਂ ਦੀ ਨਿਗ੍ਹਾ ਵਿੱਚ ਧਰਮੀ ਦਿਸਣ ਵਾਲੇ ਭੇਖੀਆਂ ਨੇ ਆਪਣੇ ਪੱਕੇ ਡੇਰੇ ਬਣਾ ਲਏ। ਆਪੋ ਆਪਣੇ ਥਾਂ ਡੇਰੇ ਨੇੜਲੇ ਪਾਣੀ ਆਦਿਕ ਦੀ ਵੱਖਰੀ-੨ ਵਿਸ਼ੇਸ਼ ਮਹਾਂਨਤਾ ਅਤੇ ਉਨ੍ਹਾਂ ਦੀ ਪੂਜਾ ਇਸ਼ਨਾਨ ਦੇ ਵੀ ਵੱਖਰੇ-੨ ਮਹਾਤਮ ਦੱਸਣੇ ਸ਼ੁਰੂ ਕਰ ਦਿੱਤੇ ਕਿ ਇਨ੍ਹਾਂ ਤੀਰਥਾਂ ਤੇ ਸ਼ਰਧਾ ਭਾਵਨਾਂ ਨਾਲ ਪੁੰਨ ਦਾਨ ਅਤੇ ਤੀਰਥ ਇਸ਼ਨਾਨ ਕਰਨ ਨਾਲ ਪਾਪ ਧੋਤੇ ਜਾਂਦੇ, ਕਾਮਨਾਵਾਂ ਪੂਰੀਆਂ ਹੁੰਦੀਆਂ ਅਤੇ ਰੋਗ ਆਦਿਕ ਕੱਟੇ ਜਾਂਦੇ ਹਨ। ਪਹਿਲਾਂ ਤਾਂ ਕੁਝ ਚੰਗੇ ਲੋਕਾਂ ਨੇ ਆਮ ਲੋਕਾਂ ਦੀ ਸਹੂਲਤ ਲਈ ਤੀਰਥ, ਸਰੋਵਰ ਤੇ ਸਰਾਵਾਂ ਆਦਿਕ ਨਦੀਆਂ-ਦਰਿਆਵਾਂ ਦੇ ਕੰਢੇ ਬਣਾਏ ਸਨ ਪਰ ਚਾਲ ਬਾਜ ਲੋਕਾਂ ਨੇ ਖਾਸ ਕਰ ਬ੍ਰਾਹਮਣ ਸਾਧੂਆਂ ਨੇ ਲੋਕਾਂ ਦੀ ਅਗਿਆਨਤਾ ਦਾ ਨਾਜਾਇਜ ਫਾਇਦਾ ਉਠਾਉਂਦੇ ਹੋਏ, ਆਪਣੇ ਹਲਵੇ-ਮੰਡੇ ਦਾ ਪ੍ਰਬੰਧ ਕਰਨ ਲਈ, ਲੋਕਾਂ ਨੂੰ ਤੀਰਥ ਯਾਤਰਾ ਅਤੇ ਤੀਰਥਾਂ ਤੇ ਵਿਸ਼ੇਸ਼ ਇਸ਼ਨਾਨ ਕਰਨ ਦੇ ਭਰਮੀ ਉਪਦੇਸ਼ ਦੇਣੇ ਸ਼ੁਰੂ ਕਰ ਦਿੱਤੇ। ਇਵੇਂ ਹਰ ਸਾਲ ਤੀਰਥਾਂ ਉੱਤੇ ਮੇਲੇ ਲੱਗਣੇ ਸ਼ੁਰੂ ਹੋ ਕੇ ਪੁੰਨ ਦਾਨ ਰਾਹੀਂ ਚੜ੍ਹਤ-ਚੜ੍ਹਾਵੇ ਪਦਾਰਥ ਆਦਿਕ ਭਾਰੀ ਗਿਣਤੀ ਵਿੱਚ ਚੜ੍ਹਨ ਲੱਗ ਪਏ। ਮੱਸਿਆ, ਪੁੰਨਿਆਂ ਅਤੇ ਸੰਗ੍ਰਾਂਦਾਂ ਆਦਿਕਾਂ ਦੇ ਇਸ਼ਨਾਨ ਦੀ ਵਿਸ਼ੇਸ਼ ਮਹਾਂਨਤਾ ਦੱਸੀ ਜਾਣ ਲੱਗ ਪਈ।

ਪਹਿਲਾਂ ਅੱਜ ਵਰਗੇ ਆਵਾਜਾਈ ਦੇ ਸਾਧਨ ਨਹੀ ਸਨ ਇਸ ਕਰਕੇ ਲੋਕ ਸਾਲਾਂਬੱਧੀ ਜਿਵੇਂ ੬ ਸਾਲਾਂ ਬਾਅਦ ਅਰਧ ਕੁੰਭ, ੧੨ ਸਾਲਾਂ ਬਾਅਦ ਸੰਪੂਰਨ ਕੁੰਭ ਆਦਿਕ ਦੇ ਇਸ਼ਨਾਨਾਂ ਤੇ ਜਾਂਦੇ ਸਨ। ਜਿਵੇਂ-ਜਿਵੇਂ ਆਵਾਜਾਈ ਦੇ ਸਾਧਨ ਵਿਕਸਿਤ ਹੁੰਦੇ ਗਏ ਓਵੇਂ-ਓਵੇਂ ਚਾਲ-ਬਾਜ ਧਰਮ ਭੇਖੀਆਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਸਾਲ ਵਿੱਚ ਦੋ ਵਾਰ ਤੀਰਥ ਇਸ਼ਨਾਨ ਦਾ ਮਹਾਤਮ ਜਿਆਦਾ ਹੈ। ਵੱਖ-ਵੱਖ ਤੀਰਥ ਅਸਥਾਂਨਾ ਦੇ ਵੱਖਰੇ-ਵੱਖਰੇ ਸਮੇਂ ਨਿਯਤ ਕਰ ਦਿੱਤੇ ਗਏ। ਤੀਰਥਾਂ ਦੀ ਗਿਣਤੀ ੬੮ ਮਿਥ ਲਈ ਗਈ, ਹਰ ਮਹੀਨੇ ਸੰਗ੍ਰਾਂਦ, ਮੱਸਿਆ, ਪੂਰਨਮਾਸ਼ੀ ਆਦਿਕ ਦਾ ਇਸ਼ਨਾਨ ਕਰਨਾ ਭਾਵ ਐਨੀਆਂ ਸੰਗ੍ਰਾਂਦਾਂ, ਐਨੀਆਂ ਮੱਸਿਆ ਅਤੇ ਐਨੀਆਂ ਪੁੰਨਿਆਂ ਪੰਚਕਾਂ ਆਦਿਕ ਨ੍ਹਾਉਗੇ ਤਾਂ ਵੱਧ ਫਲ ਮਿਲੇਗਾ। ਲੋਕਾਂ ਦੀਆਂ ਮੁੱਖ ਸਹੂਲਤਾਂ ਲਈ ਬਣੇ ਅਸਥਾਨਾਂ ਨੂੰ ਤੀਰਥ ਮਸ਼ਹੂਰ ਕਰ ਦਿੱਤਾ ਗਿਆ। ਇਵੇਂ ਉਨ੍ਹਾਂ ਥਾਵਾਂ ਦਾ ਅਸਲੀ ਭਾਵ ਹੀ ਖਤਮ ਹੋ ਗਿਆ ਤੇ ਕੇਵਲ ਸੁੱਖਾਂ ਸੁੱਖਣੀਆਂ ਅਤੇ ਮਨੋਕਾਮਨਾ ਪੂਰੀਆਂ ਹੋਣ ਦਾ ਪ੍ਰਚਲਤ ਕੀਤਾ ਭਰਮ ਹੀ ਰਹਿ ਗਿਆ, ਜਿਸ ਦੇ ਜਰੀਏ ਲੋਟੂ ਸਾਧ-ਸੰਤ, ਮਹੰਤ ਅਤੇ ਬ੍ਰਾਹਮਣ ਭੇਖੀ ਧਰਮੀ ਆਦਿਕ ਆਗੂ ਜਨਤਾ ਨੂੰ ਲੁੱਟਦੇ ਅਤੇ ਅੱਜ ਵੀ ਅਜਿਹੇ ਭੇਖਧਾਰੀ ਡੇਰੇਦਾਰ ਵਹਿਮੀ ਤੇ ਅਗਿਆਨੀ ਲੋਕਾਂ ਨੂੰ ਭਰਮਚੱਕ੍ਰਾਂ ਵਿੱਚ ਪਾ ਕੇ ਲੁੱਟੀ ਜਾ ਰਹੇ ਹਨ।

ਸੱਚੇ ਗਿਆਨ ਦੇ ਧਾਰਨੀ ਭਗਤਾਂ, ਗੁਰੂਆਂ ਅਤੇ ਭਲੇ ਲੋਕਾਂ ਨੇ ਆਮ ਲੋਕਾਈ ਨੂੰ ਭਰਮਾਂ ਚੋਂ ਕੱਢਣ ਲਈ ਇਨ੍ਹਾਂ ਮੰਨੇ ਗਏ ਤੀਰਥਾਂ ਤੇ ਜਾਣਾ ਸ਼ੁਰੂ ਕਰ ਦਿੱਤਾ ਕਿਉਂਕਿ ਤੀਰਥ ਆਦਿਕ ਥਾਵਾਂ ਤੇ ਬਹੁਤੇ ਲੋਕਾਂ ਨੂੰ ਥੋੜ੍ਹੇ ਸਮੇਂ ਵਿੱਚ ਉਪਦੇਸ਼ ਦਿੱਤਾ ਜਾ ਸਕਦਾ ਸੀ। ਲੋਕਾਈ ਦੇ ਉਧਾਰ ਵਾਸਤੇ ਗੁਰੂ ਸਹਿਬਾਨ ਵੀ ਤੀਰਥਾਂ ਤੇ ਗਏ-ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥(੧੧੧੬) ਭਾਈ ਗੁਰਦਾਸ ਜੀ ਵੀ ਤੀਰਥ ਇਸ਼ਨਾਨਾਂ ਦੇ ਫੋਕਟ ਭਰਮ ਬਾਰੇ ਲਿਖਦੇ ਹਨ ਕਿ ਬਾਬਾ ਨਾਨਕ ਜੀ ਤੀਰਥਾਂ ਤੇ ਕਿਉਂ ਗਏ? ਬਾਬਾ ਆਇਆ ਤੀਰਥੈ ਤੀਰਥ ਪੁਰਬਿ ਸਭੇ ਫਿਰਿ ਦੇਖੈ। ਪੁਰਬ ਧਰਮ ਬਹੁ ਕਰਮ ਕਰਿ ਭਾਉ ਭਗਤਿ ਬਿਨੁ ਕਿਤੇ ਨ ਲੇਖੈ। ਭਾਉ ਨਾ ਬ੍ਰਹਮੈ ਲਿਖਿਆ ਚਾਰਿ ਬੇਦਿ ਸਿੰਮ੍ਰਿਤਿ ਪੜਿ ਪੇਖੈ। ਢੂੰਢੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰ ਤ੍ਰੇਤੈ। ਕਲਿਜੁਗਿ ਧੁੰਧੂਕਾਰ ਹੈ ਭਰਮਿ ਭਲਾਈ ਬਹੁ

ਬਿਧਿ ਭੇਖੈ। ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ॥੨੫॥(ਵਾਰ-੧ ਪਾਉੜੀ ੨੫ਵੀ)

ਗੁਰਮਤਿ ਦੁਆਰਾ ਤੀਰਥ ਮਨੌਤਾਂ ਦਾ ਭਰਵਾਂ ਖੰਡਨ -ਤੀਰਥ ਨ੍ਹਾਵਾ ਜੇ ਤਿਸੁ ਭਾਵਾਂ ਵਿਣੁ ਭਾਣੇ ਕਿ ਨ੍ਹਾਇ ਕਰੀ (ਜਪੁ) ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥ ਅਠਸਠਿ ਤੀਰਥ ਗੁਰੂ ਦਿਖਾਏ ਘਟਿ ਹੀ ਤੀਰਥ ਨ੍ਹਾਉਗੋ (ਨਾਮਦੇਵ-੯੭੩) ਤੀਰਥ ਨਾਇ ਨ ਉਤਰਸਿ ਮੈਲੁ॥ਕਰਮ ਧਰਮ ਸਭਿ ਹਉਮੈ ਫੈਲੁ (੮੯੦) ਬ੍ਰਾਹਮਣੀ ਭਰਮਗੜ੍ਹ ਤੇ ਜਬਰਦਸਤੰ ਹਮਲਾ ਕਰਦੇ ਹੋਏ ਭਗਤ ਕਬੀਰ ਜੀ ਵੀ ਫੁਰਮਾਂਦੇ ਹਨ-ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨਾ ਜਾਨਾ॥ਲੋਕ ਪਤੀਣੇ ਕਛੂ ਨ ਹੋਵੈ ਨਾਹੀਂ ਰਾਮ ਅਯਾਨਾ॥੧॥ਪੂਜਹੁ ਰਾਮ ਏਕ ਹੀ ਦੇਵਾ॥ਸਾਚਾ ਨਾਵਣ ਗੁਰ ਕੀ ਸੇਵਾ॥੧॥ਰਹਾਉ॥ ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥ (ਆਸਾ ਭਗਤ ਕਬੀਰ ਜੀ) ਜਨ ਕੇ ਚਰਨ ਤੀਰਥ ਕੋਟਿ ਗੰਗਾ॥(ਬਿਲਾਵਲੁ ਮਹਲਾ ੫) ਭਾਈ ਗੁਰਦਾਸ ਜੀ ਵੀ ਫੁਰਮਾਂਦੇ ਹਨ ਕਿ -ਸਤਿਗੁਰ ਤੀਰਥ ਛਡਿ ਕੈ ਅਠਸਠਿ ਤੀਰਥਿ ਨਾਵਣ ਜਾਹੀ।(ਵਾਰ ੧੫ਵੀਂ ਪਾਉੜੀ ੧੦ਵੀਂ) ਗੰਗਾ ਆਦਿਕ ਤੀਰਥ ਨਹਿ ਜਾਵੈ। ਸੂਤਕ ਪਾਤਕ ਨਹਿ ਮਨਾਵੈ। (ਨਵੀਨ ਪੰਥ ਪ੍ਰਕਾਸ਼ ਅਧਿਯਾਇ ੭੪).

ਤੀਰਥਾਂ ਤੇ ਛੂਆ-ਛਾਤ ਦਾ ਭਰਮ-ਸ਼ੂਦਰ ਤੀਰਥ ਇਸ਼ਨਾਨ ਨਹੀ ਕਰ ਸਕਦਾ ਕਿਉਕਿ ਸ਼ੂਦਰ ਦੇ ਨਹਾਉਣ ਨਾਲ ਤੀਰਥ ਭਿਟਿਆ ਗਿਆ ਸਮਝਿਆ ਜਾਂਦਾ ਹੈ-ਜਾਂ ਕੀ ਛੋਤਿ ਜਗਤ ਕਉ ਲਾਗੇ॥(ਰਵਿਦਾਸ ਜੀ) ਗੁਰੂ ਸਾਹਿਬਾਨ ਨੇ ਉਸ ਵੇਲੇ ਦੀ ਲੋੜ ਨੂੰ ਮੁੱਖ ਰੱਖ ਕੇ ਤੀਰਥ, ਸਰੋਵਰ, ਬਾਉਲੀਆਂ ਅਤੇ ਖੂਹ ਆਦਕਿ ਬਣਵਾਏ ਜਿਥੇ ਹਰ ਜਾਤੀ, ਮਜ਼ਹਬ ਦਾ ਇਨਸਾਨ ਪਾਣੀ ਪੀ ਤੇ ਨਹਾ ਸਕਦਾ ਹੈ। ਊਚ-ਨੀਚ ਦਾ ਕੋਈ ਭਰਮ ਨਹੀ ਅਤੇ ਨਾਂ ਹੀ ਕੋਈ ਮਹਾਤਮ ਦੱਸਿਆ ਜਾਂਦਾ ਹੈ-ਜਲ ਕੇ ਮਜਨਿ ਜੇ ਗਤਿ ਹੋਵੇ ਨਿਤ ਨਿਤ ਮੇਂਡੁਕ ਨਾਵਹਿ॥ਜੈਸੇ ਮੇਂਡਕ ਤੈਸੇ ਓਇ ਨਰ ਫਿਰਿ-ਫਿਰਿ ਜੋਨੀ ਆਵਹਿ॥(ਆਸਾ ਕਬੀਰ ਜੀ) ਜਲ ਨਾਲ ਤਾਂ ਕੇਵਲ ਪਿਆਸ ਬੁਝਾਈ ਜਾ ਸਕਦੀ ਹੈ, ਸਰੀਰ ਅਤੇ ਕਪੜੇ ਆਦਿਕ ਧੋਤੇ ਜਾ ਸਕਦੇ ਹਨ ਪਰ ਮਨ ਨਹੀ ਧੋਤਾ ਜਾ ਸਕਦਾ-ਤਨਿ ਧੋਤੇ ਮਨੁ ਹਛਾ ਨ ਹੋਇ॥(੫੫੮) ਅੰਤਰਿ ਮੈਲੁ ਲਗੀ ਨਹੀ ਜਾਣੈ॥ਬਾਹਰੋ ਮਲਿ ਮਲਿ ਧੋਵੈ॥(੧੩੯)

ਅਨਮਤੀਆਂ ਦੀ ਦੇਖਾ-ਦੇਖੀ ਅਤੇ ਅਨਮਤੀ ਰੀਤਾਂ ਸੰਤਾਂ-ਮਹੰਤਾਂ ਰਾਹੀਂ ਸਿੱਖ ਮਤਿ ਵਿੱਚ ਆ ਜਾਣ ਕਾਰਣ ਅੱਜ ਸਾਡੀ ਕੌਮ ਵਿੱਚ ਵੀ ਤੀਰਥ ਭਰਮ ਪੈਦਾ ਕਰ ਦਿੱਤੇ ਗਏ ਹਨ। ਅੱਜ ਜਦ ਪਾਣੀ ਸਾਧਨਾਂ ਦੀ ਕੋਈ ਘਾਟ ਨਹੀਂ ਫਿਰ ਵੀ ਧੜਾ-ਧੜ ਤੀਰਥ ਸਰੋਵਰ ਬਣਾਏ ਜਾ ਰਹੇ ਹਨ। ਕੌਮ ਦਾ ਕੀਮਤੀ ਸਰਮਾਇਆ ਸੋਨੇ ਦੇ ਕਲਸਾਂ, ਸੰਗਮਰਮਰੀ ਬਿਲਡਿੰਗਾਂ, ਤੀਰਥਾਂ ਸਰੋਵਰਾਂ ਅਤੇ ਵੋਟਾਂ ਬਟੋਰਨ ਤੇ ਬਰਬਾਦ ਕੀਤਾ ਜਾ ਰਿਹਾ ਹੈ। ਅੱਜ ਗੁਰਦੁਆਰਿਆਂ ਵਿੱਚ ਵੀ ਮੱਸਿਆ, ਪੁੰਨਿਆਂ, ਪੰਚਕਾਂ ਅਤੇ ਸੰਗ੍ਰਾਂਦਾਂ ਆਦਿਕ ਨ੍ਹਾਉਣ ਦਾ ਮਹਾਤਮ ਦਰਸਾਇਆ ਜਾ ਰਿਹਾ ਹੈ। ਭਾਰੀ ਗਿਣਤੀ ਵਿੱਚ ਕੇਸਧਾਰੀ ਸਿੱਖ ਵੀ ਸੁੱਖੀਆਂ-ਸੁਖਾਈਆਂ ਮੱਸਿਆ, ਪੁੰਨਿਆਂ ਸੰਗ੍ਰਾਂਦਾ ਨਹਾ ਕੇ ਸਮਝ ਰਹੇ ਹਨ ਕਿ ਇਵੇਂ ਕਰਨ ਨਾਲ ਪਾਪ ਧੋਤੇ ਜਾਣਗੇ। ਇਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਕਦੇ ਪਾਣੀ ਨਾਲ ਵੀ ਪਾਪ ਧੁਲ ਸਕਦੇ ਹਨ? ਇਸ ਬਾਰੇ ਜਪੁਜੀ ਸਾਹਿਬ ਵਿੱਚ ਸਾਫ ਲਿਖਿਆ ਹੈ-ਭਰੀਐ ਮਤਿ ਪਾਪਾਂ ਕੈ ਸੰਗਿ ਓਹੁ ਧੋਪੈ ਨਾਵੈ ਕੈ ਰੰਗਿ॥(ਜਪੁਜੀ) ਪਾਪਾਂ ਗੁਨਾਹਾਂ ਆਦਿ ਨਾਲ ਭਰੀ ਮਤਿ ਤਾਂ ਨਾਮ ਰੂਪੀ ਪਾਣੀ ਨਾਲ ਧੁਲ ਸਕਦੀ ਹੈ ਨਾਂ ਕਿ ਤੀਰਥ ਨ੍ਹਾਉਣ ਨਾਲ। ਇਹ ਭਰਮ ਕਿ ਤੀਰਥ ਨ੍ਹਾਉਣ ਨਾਲ ਪਾਪ ਦੂਰ ਹੋ ਜਾਂਦੇ ਹਨ। ਇਸ ਲਈ ਨਿਸ਼ੰਗ ਹੋ ਕੇ ਹੋਰ ਪਾਪ ਕਰਦੇ ਹਨ-ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥ ਨ੍ਹਾਇ ਕਹਹਿ ਸਭ ਉਤਰੇ॥ ਬਹੁਰਿ ਕਮਾਵਹਿ ਹੋਇ ਨਿਸੰਕੁ॥ ਤਿਨ ਕਉ ਬਾਂਧਿ ਖਰਹਿ ਕਾਲੰਖੁ (੧੩੪੮)

ਗੁਰੂ ਸਾਹਿਬ ਤਾਂ ਗੁਰਬਾਣੀ ਸੰਗਤ ਨੂੰ ਹੀ ਮਹਾਨਤਕੰ ਦਿੰਦੇ ਹਨ ਕਿ-ਰਾਮਦਾਸ ਸਰੋਵਰ ਨ੍ਹਾਤੇ॥ ਸਭ ਉਤਰੇ ਪਾਪ ਕਮਾਤੇ॥ ਨਿਰਮਲ ਹੋਇ ਕਰਿ ਇਸ਼ਨਾਨਾ ਸਾਧ ਸੰਗਤਿ ਮਿਲਿ ਕੀਨੋ ਦਾਨਾਂ॥(੬੨੫-ਮ:੫) ਰਾਮਦਾਸ ਬਹੁ ਵਚਨ ਲਫਜ ਹੈ ਜਿਸ ਦਾ ਮਤਲਬ ਹੈ ਰਾਮ ਦੇ ਦਾਸ ਭਾਵ ਭਲੇ ਪੁਰਖ ਭਾਵ ਸਤਸੰਗੀਆਂ ਦੇ ਸਰੋਵਰ ਵਿੱਚ ਪ੍ਰਭੂ ਪ੍ਰਮਾਤਮਾਂ ਦੇ ਵਿਚਾਰ ਜਲ ਵਿੱਚ ਨ੍ਹਾਉਣ ਕਰਕੇ, ਮਨ ਬੁਰੇ ਕਰਮਾਂ ਵਲੋ ਹਟ ਜਾਂਦਾ ਹੈ ਪਰ ਜੇ ਸੌ-ਸੌ ਵਾਰ ਤੀਰਥ ਨਹਾ ਕੇ ਵੀ ਛੂਆ-ਛਾਤ, ਜਾਤਿ-ਪਾਤਿ, ਊਚ-ਨੀਚ ਅਤੇ ਨਫਰਤ ਆਦਿਕ ਨਾਂ ਗਈ ਤਾਂ-ਤੀਰਥ ਨ੍ਹਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥(੬੧-ਮ:੧) ਗੁਰਮਤਿ ਤਾਂ ਤੀਰਥ ਇਸ਼ਨਾਨ ਆਦਿਕ ਭਰਮਾਂ ਦਾ ਭਰਵਾਂ ਖੰਡਨ ਕਰਦੀ ਹੈ ਪਰ ਸਿੱਖਾਂ ਵਿੱਚ ਡੇਰੇ ਬਣਾਈ ਬੈਠੇ, ਸਾਧ-ਸੰਤ ਅਤੇ ਉਨ੍ਹਾਂ ਦੇ ਅਨੁਯਾਈ, ਮੰਡਨ ਕਰਦੇ ਹੋਏ, ਗੁਰਮਤਿ ਨੂੰ ਛਿੱਕੇ ਟੰਗ, ਸਭ ਭਰਮ ਕਰੀ ਕਰਾਈ ਜਾ ਰਹੇ ਹਨ। ਇੱਥੋ ਤੱਕ ਕਿ *ਸਿੱਖਾਂ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਕਮੇਟੀ* ਵੀ ਅੱਖਾਂ ਮੀਟ ਕੇ ਸੱਭ ਕੁੱਝ ਹੁੰਦਾ ਦੇਖੀ ਹੀ ਨਹੀ ਜਾ ਰਹੀ ਸਗੋਂ ਭੇਖੀ ਸਾਧਾਂ-

ਸੰਤਾਂ ਨੂੰ ਇਹ ਤੀਰਥਾਂ-ਸਰੋਵਰਾਂ ਆਦਿ ਦੀ ਕਾਰ ਸੇਵਾ ਵੀ ਠੇਕੇ ਤੇ ਦੇਈ ਜਾ ਰਹੀ ਹੈ ਅਤੇ ਹੁਣ ਜਨਵਰੀ ੨੦੧੩ ਵਾਲੇ ਹਿੰਦੂਆਂ ਦੇ ਹਰਿਦੁਆਰ ਵਿਖੇ ਮਹਾਂ ਕੁੰਭ ਮੇਲੇ ਤੇ ਰਾਸ਼ਟਰੀਆ ਸਿੱਖ ਸੰਗਤ ਦੇ ਸੱਦੇ ਤੇ, ਸਾਧੂ ਅਖਵਾਉਣ ਵਾਲੇ ਅਲਫ ਨੰਗੇ ਵਣਮਾਨਸਾਂ ਨੂੰ ਲੰਗਰ ਛਕਾ ਕੇ-ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥(੩੨੪) ਵਾਲੇ ਫੁਰਮਾਨ ਦਾ ਦੀਵਾਲੀਆ ਕੱਢ ਆਈ ਹੈ।ਗੁਰਮਤਿ ਤੋਂ ਬਾਗੀ ਹੋ ਕੇ ਬਹੁਤੇ ਸਿੱਖ ਲੀਡਰ ਚਾਹੇ ਉਹ ਧਾਰਮਿਕ ਹਨ ਜਾਂ ਰਾਜਨੀਤਕ ਵੋਟਾਂ ਅਤੇ ਚੌਧਰ ਦੀ ਖਾਤਿਰ ਇਨ੍ਹਾਂ ਭੇਖੀ ਸਾਧਾਂ-ਸੰਤਾਂ ਦੇ ਡੇਰਿਆਂ ਤੇ ਜਾ ਕੇ ਮੱਥੇ ਰਗੜਦੇ ਹੋਏ, ਸਭ ਕਰਮ ਕਾਂਡ ਅਤੇ ਭਰਮ ਕਬੂਲਣ ਦੀ ਮੋਹਰ ਲਾ ਰਹੇ ਹਨ।

ਅੱਜ ਸਾਨੂੰ ਗੁਰਮਤਿ ਦੀ ਸੋਝੀ ਰੱਖਣ ਵਾਲੇ ਅਤੇ ਗੁਰਮਤਿ ਅਭਿਲਾਖੀ ਸਭ ਮਾਈ-ਭਾਈ ਨੂੰ, ਤੀਰਥ ਇਸ਼ਨਾਨਾਂ ਦਾ ਭਰਮ ਛੱਡ ਕੇ, ਗੁਰਬਾਣੀ ਰੂਪੀ ਤੀਰਥ ਵਿੱਚ ਨਹਾ ਕੇ, ਮਨ ਦੀ ਸਫਾਈ ਅਤੇ ਲੋਕ ਭਲਾਈ ਲਈ ਦੇਸ਼ਾਂ-ਵਿਦੇਸ਼ਾਂ, ਸ਼ਹਿਰਾਂ, ਪਿੰਡਾਂ ਅਤੇ ਕਸਬਿਆਂ ਵਿੱਚ ਗੁਰਬਾਣੀ ਪਾਠ-ਵਿਚਾਰ-ਸੰਥਿਆ ਦੇ ਸਕੂਲਾਂ ਰੂਪੀ ਤੀਰਥ ਸਰੋਵਰ ਕਾਇਮ ਕਰਨੇ ਚਾਹੀਦੇ ਹਨ ਜਿੱਥੇ ਕਰਮਕਾਂਡੀ ਅਤੇ ਭਰਮੀ ਮਨਾਂ ਨੂੰ, ਗੁਰਬਾਣੀ ਉਪਦੇਸ਼ ਵਿਚਾਰ ਰੂਪੀ ਪਵਿਤਰ ਜਲ ਨਾਲ ਧੋਤਾ ਜਾ ਸਕੇ। ਹਰੇਕ ਗੁਰਦੁਆਰਾ ਹੀ ਤੀਰਥ ਹੈ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰੂਪੀ ਪਵਿੱਤਰ ਜਲ ਭਰਿਆ ਪਿਆ ਹੈ-ਤੀਰਥ ਨਾਵਣ ਜਾਉ ਤੀਰਥ ਨਾਮ ਹੈ (੬੮੭) ਭਾਈ ਗੁਰਦਾਸ ਜੀ ਵੀ ਭਰਮੀ ਲੋਕਾਂ ਬਾਰੇ, ਜੋ ਸੱਚੇ ਪਵਿੱਤਰ ਸਤਿਗੁਰੂ ਤੀਰਥ ਨੂੰ ਛੱਡ ਕੇ, ਭੇਖੀ ਸਾਧਾਂ-ਸੰਤਾਂ, ਡੇਰਾਵਾਦੀਆਂ ਅਤੇ ਸੰਪ੍ਰਦਾਈਆਂ ਆਦਿਕ ਦੇ ਪਾਏ ਭਰਮ ਜੋ ਤੀਰਥਾਂ ਉੱਪਰ ਮੱਸਿਆਂ, ਪੁੰਨਿਆਂ ਅਤੇ ਸੰਗ੍ਰਾਂਦਾਂ ਨਹਾ ਰਹੇ ਹਨ, ਉਨ੍ਹਾਂ ਦਾ ਪਰਦਾਫਾਸ਼ ਕਰਦੇ ਹੋਏ, ਡੰਕੇ ਦੀ ਚੋਟ ਨਾਲ ਕਹਿੰਦੇ ਹਨ ਕਿ-ਸਤਿਗੁਰ ਤੀਰਥ ਛਡਿ ਕੈ ਅਠਸਠਿ ਤੀਰਥ ਨਾਵਣ ਜਾਹੀ। ਨਦੀ ਨ ਡੁੱਬੇ ਤੂੰਬੜੀ ਤੀਰਥ ਵਿਸੁ ਨਿਵਾਰੇ ਨਾਹੀ। (ਵਾਰ ੧੫ਵੀ ਪਉੜੀ ੧੦ਵੀ) ਸਿੱਖ ਵਾਸਤੇ ਪ੍ਰਮੁੱਖ ਗੁਰਬਾਣੀ ਹੈ ਨਾਂ ਕਿ ਕੋਈ ਸਾਧ-ਸੰਤ ਜਾਂ ਉਸ ਰਾਹੀਂ ਚਲਾਇਆ ਕੋਈ ਭਰਮ-ਕੇਵਲ ਨਾਮ ਜਪੋ ਰੇ ਪ੍ਰਾਣੀ ਛੋਡਹੁ ਮਨ ਕੇ ਭਰਮਾਂ॥(ਭਗਤ ਕਬੀਰ) ਗੁਰੂ ਜੀ ਬਾਰ ਬਾਰ ਇਹ ਹੀ ਕਹਿ ਰਹੇ ਹਨ ਕਿ ਮਨ ਦੇ ਭਰਮ ਭੁਲੇਖਿਆਂ ਨੂੰ ਛੱਡ ਦਿਓ ਕਿਉਂਕਿ ਗੁਰੂ ਗਿਆਨ ਤੋਂ ਬਿਨਾਂ ਚਲੀਸੇ ਕੱਟ-ਕੱਟ ਕੇ ਅਤੇ ਗਿਣਤੀ ਮਿਣਤੀ ਦੇ ਪਾਠ ਕਰ-ਕਰ ਕੇ ਅਤੇ ਮੱਸਿਆ-ਪੁੰਨਿਆਂ-ਸੰਗ੍ਰਾਂਦਾਂ ਆਦਿਕ ਵਾਲੇ ਦਿਨਾਂ ਨੂੰ ਕਿਸੇ ਵੀ ਤੀਰਥ ਉੱਤੇ ਇਸ਼ਨਾਨ ਕਰਕੇ, ਨਾ ਮਨ ਕਰਕੇ ਪਵਿਤਰ ਹੋਇਆ ਜਾ ਸਕਦਾ ਹੈ ਅਤੇ ਨਾਂ ਹੀ ਭਵਜਲ ਸੰਸਾਰ ਤੋਂ ਤਰਿਆ ਜਾ ਸਕਦਾ ਹੈ। ਗੁਰ ਫੁਰਮਾਨ ਹੈ-ਮਤਿ ਕੋ ਭਰਮ ਭੁਲੇ ਸੰਸਾਰਿ॥ ਗੁਰਿ ਬਿਨ ਕੋਇ ਨ ਉਤਰਸਿ ਪਾਰਿ (੮੬੪) ਅੰਤ ਵਿੱਚ ਇਹ ਲੇਖ ਇਸ ਫੁਰਮਾਨ ਨਾਲ ਸਮਾਪਤ ਕਰਦੇ ਹਾਂ ਕਿ-ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥ਪੂਜਹੁ ਰਾਮੁ ਏਕੁ ਹੀ ਦੇਵਾ॥ਸਾਚਾ ਨਾਵਣੁ ਗੁਰ ਕੀ ਸੇਵਾ॥੧॥ਰਹਾਉ॥ਜਲ ਕੈ ਮਜਨਿ ਜੇ ਗਤਿ ਹੋਵੈ॥ ਨਿਤ ਨਿਤ ਮੇਂਡੁਕ ਨਾਵਹਿ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥(੪੮੪) ਗੁਰਮਤਿ ਤੀਰਥਾਂ ਤੇ ਜਾ ਕੇ ਸੱਚ ਧਰਮ ਦਾ ਪ੍ਰਚਾਰ ਕਰਨ ਹਾਮੀ ਹੈ ਪਰ ਤੀਰਥਾਂ ਤੇ ਪੁੰਨਿਆਂ, ਮੱਸਿਆ, ਮਾਘੀਆਂ, ਸੰਗ੍ਰਾਂਦਾਂ ਆਦਿਕ ਮੇਲਿਆਂ ਤੇ ਦਾਨ-ਪੁੰਨ ਕਰਕੇ ਜਾਂ ਨਹਾ ਕੇ ਸਮਝਣਾਂ ਹੁਣ ਪਾਪ ਧੋਤੇ ਗਏ ਹਨ ਅਤੇ ਅਸੀਂ ਪੱਕੇ ਧਰਮੀ ਹਾਂ ਕੇਵਲ ਭਰਮ, ਪਾਖੰਡ ਅਤੇ ਭੇਖੀ ਧਰਮੀਆਂ ਪਾਸ ਲੁੱਟੇ ਜਾਣਾ ਸਮਝਦੀ ਹੈ।

**5104325827**

## *ਰਚਨਾਵਾਂ ਭੇਜਣ ਵੇਲੇ ਧਿਆਨ ਰੱਖਿਆ ਜਾਵੇ*

**ਵੇਖਣ ਵਿੱਚ ਆਇਆ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਹਨਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਖਾਸ ਖਿਆਲ ਰੱਖਿਆ ਜਾਏ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।**

**ਈ ਮੇਲ ਰਾਹੀਂ ਰਚਨਾ ਭੇਜਣ ਸਮੇਂ ਅਨਮੋਲ ਲਿਪੀ ਜਾਂ ਅਸੀਸ ਫੋਨਟ ਦੀ ਵਰਤੋਂ ਕੀਤੀ ਜਾਵੇ ਤੇ ਪਰੂਫ ਰੀਡਿੰਗ ਕਰਕੇ ਹੀ ਭੇਜੀ ਜਾਵੇ। ਮਹੀਨੇ ਨਾਲ ਸਬੰਧਤ ਰਚਨਾਵਾਂ 15 ਤਰੀਕ ਤੱਕ ਪੁੱਜ ਜਾਣੀਆਂ ਚਾਹੀਦੀਆਂ ਹਨ।**

# ਧਿਆਨ ਮੰਗਦੇ ਵਿਚਾਰ-ਗੁਰਪੁਰਬ ਜਾਂ ਮੇਲਾ?

ਡਾ. ਦਲਜੀਤ ਸਿੰਘ

ਗੁਰੂ ਸਾਹਿਬਾਨ ਨਾਲ ਸੰਬੰਧਤ ਤਿਉਹਾਰਾਂ ਨੂੰ ਗੁਰਪੁਰਬ ਕਿਹਾ ਜਾਂਦਾ ਹੈ। ਸਿੱਖ ਕੌਮ ਗੁਰਪੁਰਬ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਉਂਦੀ ਚਲੀ ਆ ਰਹੀ ਹੈ। ਦਸ ਗੁਰੂ ਸਾਹਿਬਾਨ ਨਾਲ ਸੰਬੰਧਤ ੨੯ ਅਤੇ ਗੁਰੂ ਗ੍ਰੰਥ ਸਾਹਿਬ ਜੀ ਨਾਲ ਸੰਬੰਧਤ ੨, ਕੁਲ ੩੧ ਗੁਰਪੁਰਬਾਂ ਵਿਚੋਂ ਬਹੁਤ ਘੱਟ ਗੁਰਪੁਰਬ ਹਨ, ਜਿਨ੍ਹਾਂ ਨੂੰ ਦੇਸ਼-ਵਿਦੇਸ਼ ਵਿੱਚ ਵੱਡੀ ਪੱਧਰ ਤੇ ਮਨਾਇਆ ਜਾਂਦਾ ਹੈ। ਗੁਰਪੁਰਬਾਂ ਨੂੰ ਵੱਡੀ ਪੱਧਰ ਤੇ ਮਨਾਉਣ ਲਈ ਪ੍ਰਬੰਧਕ ਬੜੀ ਮਿਹਨਤ ਕਰਦੇ ਹਨ। ਉਗਰਾਹੀਆਂ ਕਰਨੀਆਂ, ਲੰਗਰ ਦਾ ਪ੍ਰਬੰਧ, ਜੋੜੇ ਰੱਖਣ ਦਾ ਪ੍ਰਬੰਧ, ਸੰਗਤਾਂ ਦੇ ਬੈਠਣ ਲਈ ਪੰਡਾਲ ਦਾ ਪ੍ਰਬੰਧ, ਰਾਗੀਆਂ, ਪ੍ਰਚਾਰਕਾਂ ਅਤੇ ਹੋਰ ਬੁਲਾਰਿਆਂ ਆਦਿ ਦੇ ਪ੍ਰਬੰਧ ਕਰਨ ਲਈ ਪ੍ਰਬੰਧਕ ਆਪਣਾ ਕੀਮਤੀ ਸਮਾਂ ਵੀ ਲਗਾਉਂਦੇ ਹਨ ਅਤੇ ਗੁਰੁਪੁਰਬਾਂ ਤੇ ਹਜ਼ਾਰਾਂ ਲੱਖਾਂ ਰੁਪਏ ਵੀ ਖਰਚ ਕੀਤੇ ਜਾਂਦੇ ਹਨ।

ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਮਕਸਦ ਵਾਸਤੇ ਇਤਨਾ ਉਪਰਾਲਾ ਕੀਤਾ ਜਾਂਦਾ ਹੈ ਉਹ ਮਕਸਦ ਪੂਰਾ ਨਹੀਂ ਹੁੰਦਾ। ਸੰਗਤਾਂ ਗਿਆਰਾਂ ਵਜੇ ਆਉਣੀਆਂ ਸ਼ੁਰੂ ਹੁੰਦੀਆਂ ਹਨ, ਪਰ ਲੰਗਰ ਵਿੱਚ ਬੈਠਣ ਲਈ ਥਾਂ ਨਹੀਂ ਲਭਦੀ। ਸਟੇਜ ਤੇ ਪ੍ਰੋਗਰਾਮ ਦੇਣ ਵਾਲਾ ਪਹਿਲਾ ਜੱਥਾ ਭਾਵੇਂ ਕੋਈ ਵੀ ਹੋਵੇ, ਉਸਨੂੰ ਸੁਣਨ ਲਈ ਤਾਂ ਸੰਗਤਾਂ ਦਾ ਕੁੱਝ ਇਕੱਠ ਨਜ਼ਰ ਆਉਂਦਾ ਹੈ, ਦੂਜੇ ਜੱਥੇ ਵਾਰੀ ਸੰਗਤ ਅੱਧੀ ਰਹਿ ਜਾਂਦੀ ਹੈ ਅਤੇ ਤੀਜੇ ਜੱਥੇ ਵਾਰੀ (ਢਾਡੀ ਆਦਿ) ਸੰਗਤ ਤਾਂ ਉਂਗਲੀਆਂ ਤੇ ਗਿਣਨ ਜੋਗੀ ਰਹਿ ਜਾਂਦੀ ਹੈ।

ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਆਮ ਤੌਰ ਤੇ ਸੰਗਤਾਂ ਨੇ ਗੁਰਪੁਰਬ ਨੂੰ ਗੁਰਪੁਰਬ ਵਾਂਗ ਮਾਨਤਾ ਨਹੀਂ ਦਿੱਤੀ, ਬਲਕਿ ਇਸਨੂੰ ਮੇਲੇ ਦਾ ਰੂਪ ਦੇ ਦਿੱਤਾ ਹੈ। ਘਰ ਦੇ ਸਾਰੇ ਕੰਮ ਨਿਪਟਾ ਕੇ, ਚੰਗੀ ਤਰ੍ਹਾਂ ਸਜ-ਧਜ ਕੇ ਜਾਣਾ ਹੈ। ਬਹੁਤੀਆਂ ਸੰਗਤਾਂ ਦਾ ਮਕਸਦ ਕੇਵਲ ਇਤਨਾ ਹੁੰਦਾ ਹੈ ਕਿ ਅਸੀਂ ਮੱਥਾ ਟੇਕਾਂਗੇ, ਪ੍ਰਸ਼ਾਦ ਲਵਾਂਗੇ, ਲੰਗਰ ਛਕਾਂਗੇ, ਆਈਸ ਕਰੀਮ ਵਗੈਰਾ ਖਾਵਾਂਗੇ ਅਤੇ ਇਸ ਬਹਾਨੇ ਸੱਜਣਾਂ-ਮਿੱਤਰਾਂ ਨਾਲ ਮੁਲਾਕਾਤ ਵੀ ਹੋ ਜਾਏਗੀ।

ਚਾਹੀਦਾ ਤਾਂ ਇਹ ਹੈ ਕਿ ਸਵੇਰੇ ਦੀਵਾਨ ਸਜੇ, ਚਾਰ ਪੰਜ ਘੰਟੇ ਦਾ ਪ੍ਰੋਗਰਾਮ ਹੋਵੇ, ਸੰਗਤਾਂ ਪੂਰੇ ਦੀਵਾਨ ਦੀਆਂ ਹਾਜ਼ਰੀਆਂ ਭਰਨ, ਬਾਰਾਂ ਇਕ ਵਜੇ ਪੂਰੇ ਦੀਵਾਨ ਦੀ ਸਮਾਪਤੀ ਹੋਵੇ ਅਤੇ ਉਸ ਤੋਂ ਬਾਅਦ ਲੰਗਰ ਹੋਵੇ। ਇਸ ਤਰ੍ਹਾਂ ਸੰਗਤਾਂ ਗੁਰੂ ਦਰਬਾਰ ਵਿੱਚ ਬੈਠ ਕੇ ਗੁਰਬਾਣੀ ਅਤੇ ਗੁਰ ਇਤਿਹਾਸ ਬਾਰੇ ਕਾਫੀ ਕੁੱਝ ਜਾਣਕਾਰੀ ਪ੍ਰਾਪਤ ਕਰ ਸਕਦੀਆਂ ਹਨ। ਬੁਲਾਰਿਆਂ ਨੂੰ ਸੁਣਾਉਣ ਦਾ ਸਮਾਂ ਮਿਲੇਗਾ ਅਤੇ ਪ੍ਰਬੰਧਕਾਂ ਦੀ ਮਿਹਨਤ ਅਤੇ ਉਪਰਾਲਾ ਵੀ ਸਫਲ ਹੋਵੇਗਾ। ਸੰਗਤਾਂ ਸਮੇਂ ਸਿਰ ਪਹੁੰਚਣ ਅਤੇ ਪੂਰੇ ਦੀਵਾਨ ਦੀ ਹਾਜ਼ਰੀ ਭਰਨ, ਇਸ ਤਰ੍ਹਾਂ ਦਾ ਪ੍ਰੋਗਰਾਮ ਉਲੀਕਣ ਲਈ ਇਲਾਕੇ ਦੇ ਪ੍ਰਬੰਧਕਾਂ ਅਤੇ ਪਤਵੰਤੇ ਸੱਜਣਾਂ ਦੀ ਇਕੱਤਰਤਾ ਵਿੱਚ ਬੈਠ ਕੇ ਫੈਸਲਾ ਕਰਨਾ ਪਏਗਾ ਅਤੇ ਸੰਗਤਾਂ ਨੂੰ ਪ੍ਰੇਰਨਾ ਪਏਗਾ। ਪਹਿਲਾਂ-ਪਹਿਲਾਂ ਤਾਂ ਇਸ ਵਿੱਚ ਕਠਿਨਾਈ ਆਵੇਗੀ, ਪਰ ਇਹ ਅਸੰਭਵ ਨਹੀਂ। ਮਨ ਵਿੱਚ ਦ੍ਰਿੜ੍ਹ ਨਿਸ਼ਚਾ ਧਾਰ ਕੇ ਜੇ ਅਸੀਂ ਯਤਨ ਕਰਾਂਗੇ, ਤਾਂ ਜਰੂਰ ਸਫਲਤਾ ਮਿਲੇਗੀ। ਆਓ! ਸਾਰੇ ਮਿਲ ਕੇ ਗੁਰਪੁਰਬ ਦੀ ਅਹਿਮੀਅਤ ਨੂੰ ਸਮਝੀਏ ਅਤੇ ਗੁਰਪੁਰਬਾਂ ਨੂੰ ਗੁਰਪੁਰਬ ਵਾਂਗ ਮਨਾਈਏ, ਨਾ ਕਿ ਮੇਲੇ ਵਾਂਗ। ਜੇ ਐਸਾ ਨਾ ਹੋਇਆ ਤਾਂ ਗੁਰਪੁਰਬ ਕੇਵਲ ਰੁਟੀਨ ਬਣ ਕੇ ਹੀ ਰਹਿ ਜਾਣਗੇ।

ਪੰਜਾਬ ਵਿੱਚ ਤਾਂ ਕਈ ਥਾਵਾਂ ਤੇ ਇਤਿਹਾਸਕ ਪੁਰਬਾਂ ਨੂੰ ਮੇਲੇ ਦੀ ਸ਼ਕਲ ਦੇ ਦਿੱਤੀ ਗਈ ਹੈ। ਇਕ ਪਾਸੇ ਰਾਜਨੀਤਿਕ ਪਾਰਟੀਆਂ ਦਾ ਰੌਲਾ ਹੁੰਦਾ ਹੈ ਤਾਂ ਦੂਜੇ ਪਾਸੇ ਥਾਂ-ਥਾਂ ਤੇ ਵੰਨ-ਸੁਵੰਨੇ ਲੰਗਰਾਂ ਦਾ ਰੌਲਾ, ਇਕ ਪਾਸੇ ਖਾਣ-ਪੀਣ ਦੀਆਂ ਦੁਕਾਨਾਂ ਅਤੇ ਝੂਲਾ ਝੁਲਾਉਣ ਵਾਲਿਆਂ ਦੀ ਭੀੜ ਅਤੇ ਦੂਜੇ ਪਾਸੇ ਸਿੱਖੀ ਵਿਰੋਧੀ ਵਸਤੂਆਂ ਦੀ ਵਿਕਰੀ। ਪ੍ਰਬੰਧਕਾਂ ਨੂੰ ਇਸ ਪਾਸੇ ਧਿਆਨ ਦੇ ਕੇ ਸੁਧਾਰ ਕਰਨ ਦਾ ਯਤਨ ਕਰਨਾ ਚਾਹੀਦਾ ਹੈ।

# ਗੁਰੂ ਮਾਨਿਓ ਗ੍ਰੰਥ

ਡਾ. ਰਾਜਿੰਦਰ ਸਿੰਘ

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿਧਾਂਤਕ ਰੂਪ ਵਿੱਚ 'ਸ਼ਬਦ' ਗੁਰਬਾਣੀ ਨੂੰ ਹੀ ਗੁਰੂ ਮੰਨਿਆ ਜਾਂਦਾ ਰਿਹਾ ਹੈ। ਸਿੱਖ ਗੁਰੂ ਸਾਹਿਬਾਨ ਨੇ ਕਦੀ ਵੀ ਆਪਣੇ ਨਾਸ਼ਵੰਤ ਸਰੀਰ ਨੂੰ ਗੁਰੂ ਨਹੀਂ ਮੰਨਿਆ। ਉਹ ਕੇਵਲ 'ਸ਼ਬਦ' ਨੂੰ ਹੀ ਗੁਰੂ ਮੰਨਦੇ ਸਨ। ਸਿੱਖੀ ਦੇ ਇਸ ਅਲੌਕਿਕ ਸੰਕਲਪ ਦੇ ਅਨੇਕ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲਦੇ ਹਨ ਜਿਵੇ:

*'ਸ਼ਬਦ ਗੁਰੂ ਸੁਰਤਿ ਧੁਨਿ ਚੇਲਾ॥' (ਪੰਨਾ 943)*

*'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥*
*ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥'*

*'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸ ਜੇਵਡ ਅਵਰ ਨ ਕੋਈ॥'(ਪੰਨਾ 515)*

*'ਸ਼ਬਦ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥' (ਪੰਨਾ 635)*

*'ਸ਼ਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ॥' (ਪੰਨਾ 1112)*

*'ਪੋਥੀ ਪਰਮੇਸਰ ਦਾ ਥਾਨ॥' (ਪੰਨਾ 1226)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਤੂਬਰ 1708 ਵਿੱਚ ਨਾਂਦੇੜ ਵਿਖੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਰੂਪ ਦਾ ਸਥਾਈ ਪਦ ਦੇ ਕੇ ਪਹਿਲੇ ਗੁਰੂ ਸਾਹਿਬਾਨ ਦੇ ਉਪਰੋਕਤ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾਇਆ।

ਦਸਮੇਸ਼ ਪਿਤਾ ਦੁਆਰਾ ਦੇਹਧਾਰੀ ਗੁਰੂ ਥਾਪਣ ਦੀ ਚਲੀ ਆ ਰਹੀ ਪੁਰਾਣੀ ਪਰੰਪਰਾ ਨੂੰ ਸਮਾਪਤ ਕਰਨ ਪਿੱਛੇ ਕਈ ਕਾਰਨ ਸਨ:

ਗੁਰੂ ਸਾਹਿਬ ਭਲੀ ਭਾਂਤ ਜਾਣਦੇ ਸਨ ਕਿ ਅਤੀਤ ਵਿੱਚ ਗੁਰੂ-ਪਰਿਵਾਰਾਂ ਦੇ ਹੀ ਕਈ ਸੁਆਰਥੀ ਤੇ ਲੋਭੀ ਸਦੱਸਾਂ (ਦਾਤੂ ਜੀ, ਪ੍ਰਿਥੀ ਚੰਦ, ਧੀਰ ਮਲ, ਰਾਮ ਰਾਇ ਆਦਿ) ਨੇ ਗੁਰਤਾ-ਗੱਦੀ ਹੱਥਿਆਉਣ ਅਤੇ ਪੰਥ ਨੂੰ ਕੁਰਾਹੇ ਪਾਉਣ ਲਈ ਬੜੇ ਨੀਚ ਹੱਥ ਕੰਡੇ ਅਪਣਾਏ ਸਨ। ਫਲਸਰੂਪ ਮੀਣੇ, ਧੀਰਮਲੀਏ, ਰਾਮਰਾਈਏ ਆਦਿ ਨਿਗੂਣੇ ਭਾਈਚਾਰੇ ਹੋਂਦ ਵਿੱਚ ਆਏ ਪਰੰਤੂ ਗੁਰਮਤਿ ਅਨੁਕੂਲ ਨਾ ਹੋਣ ਕਾਰਨ ਬਹੁਤ ਚਿਰ ਆਪਣੀ ਹਸਤੀ ਕਾਇਮ ਨਾ ਰੱਖ ਸਕੇ। ਇਸੇ ਤਰ੍ਹਾਂ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਜਦੋ ਬਾਬਾ ਬਕਾਲੇ'' ਆਖ ਕੇ ਬਕਾਲੇ ਵਿੱਚ ਬ੍ਰਾਜਮਾਨ ਆਪਣੇ ਬਾਬਾ ਗੁਰੂ ਤੇਗ ਬਹਾਦਰ ਜੀ ਲਈ ਆਪਣਾ ਉਤਰਾਧਿਕਾਰੀ ਹੋਣ ਦਾ ਸੰਕੇਤ ਦਿੱਤਾ ਸੀ ਤਾਂ ਉਥੇ ਵੀ 22 ਨਕਲੀ ਤੇ ਪਾਖੰਡੀ ਗੁਰੂ ਬਣ ਬੈਠੇ ਸਨ।

ਦਸਮੇਸ਼ ਪਿਤਾ ਨੇ ਮਹਿਸੂਸ ਕਰ ਲਿਆ ਸੀ ਕਿ ਦੇਹਧਾਰੀ ਗੁਰੂ-ਪ੍ਰਥਾ ਹੋਰ ਅੱਗੋਂ ਜਾਰੀ ਰਹਿਣ ਦੀ ਸੂਰਤ ਵਿੱਚ ਗੁਰਗੱਦੀ ਕਿਸੇ ਵੀ ਸਮੇਂ ਅਯੋਗ ਹੱਥਾਂ ਵਿੱਚ ਜਾ ਸਕਦੀ ਹੈ ਅਤੇ ਨਤੀਜੇ ਵਜੋਂ ਪੰਥ ਦੀ ਏਕਤਾ ਖ਼ਤਰੇ ਵਿੱਚ ਪੈ ਸਕਦੀ ਹੈ।

ਆਪ ਜੀ ਦਾ ਸਾਜਿਆ ਸੰਤ ਸਿਪਾਹੀ ਰੂਪੀ ਖਾਲਸਾ ਪੰਥ ਹੁਣ ਪ੍ਰੋਢ ਤੇ ਆਤਮ-ਨਿਰਭਰ ਹੋ ਚੁੱਕਾ ਸੀ ਅਤੇ ਆਪਣੀ ਸਮੂਹਿਕ ਜਿੰਮੇਵਾਰੀਆਂ, ਫ਼ਰਜ਼ਾਂ ਤੇ ਅਧਿਕਾਰਾਂ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸੀ। ਆਪ ਨਾਰਾਇਣਪੁਰ (ਦਾਦੂਦਵਾਰਾ) ਦੇ ਮੁਕਾਮ ਤੇ ਉਸ ਦੀ ਪਰਖ ਵੀ ਕਰ ਚੁੱਕੇ ਸੀ। ਨਾਲ ਹੀ ਆਪ ਦਾ ਇਹ ਅਟੱਲ ਨਿਸ਼ਚਾ ਸੀ ਕਿ ਸ਼ਬਦ ਰੂਪੀ ਗੁਰੂ ਗ੍ਰੰਥ ਸਾਹਿਬ ਪੰਥ ਦੇ ਸਦੀਵੀ ਮਾਰਗ-ਦਰਸ਼ਨ ਲਈ ਹਰ ਪੱਖੋਂ-ਸੰਪੂਰਨ, ਸਰਬ-ਗੁਣ ਸੰਪੰਨ ਅਤੇ ਸਰਬ-ਸਮਰੱਥ ਆਧਾਰ ਗ੍ਰੰਥ ਹਨ।

ਇਨ੍ਹਾਂ ਗੱਲਾਂ ਨੂੰ ਮੁੱਖ ਰੱਖਦੇ ਹੋਏ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਅਕਤੀ-ਗੁਰੂ ਪ੍ਰਥਾ ਦੀ ਸਮਾਪਤੀ ਦਾ ਐਲਾਨ ਕਰ ਕੇ ਗੁਰਗੱਦੀ ਸਦੀਵੀ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿੱਤੀ। ਇਸ ਦੀ ਪੁਸ਼ਟੀ ਅਨੇਕ ਸ੍ਰੋਤਾਂ ਜਿਨ੍ਹਾਂ ਵਿੱਚ ਪੰਜਾਬੀ, ਸੰਸਕ੍ਰਿਤ, ਫ਼ਾਰਸੀ, ਉਰਦੂ ਤੇ ਅੰਗ੍ਰੇਜ਼ੀ ਦਸਤਾਵੇਜ਼ਾਂ ਤੇ ਪੁਸਤਕਾਂ ਸ਼ਾਮਲ ਹਨ, ਤੋਂ ਹੁੰਦੀ ਹੈ।

ੳ) ਪੰਜਾਬੀ ਸ੍ਰੋਤ:

1 ਸੱਭ ਤੋਂ ਪਹਿਲੀ ਅਤੇ ਮੌਕੇ ਦੀ ਗਵਾਹੀ ਭੱਟ ਵਾਹੀ ਤਲੌਂਡਾ, ਪਰਗਣਾ ਨੀਂਦ ਵਿਚਲੀ 5 ਕੱਤਕ, ਸੰਮਤ 1765 ਬਿਕ੍ਰਮੀ (7 ਅਕਤੂਬਰ 1708 ਈ.) ਦੇ ਇਸ ਲਿੱਖਤ ਤੋਂ

ਮਿਲਦੀ ਹੈ:

'ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਪੋਤਾ ਗੁਰੂ ਹਰਿ ਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ, ਬੰਸ ਗੁਰੂ ਰਾਮ ਦਾਸ ਜੀ ਨੇ, ਸੂਰਜਬੰਸੀ ਗੋਤਰ ਸੋਢੀ ਖੱਤਰੀ, ਬਾਸੀ ਅਨੰਦਪੁਰ ਪਰਗਣਾ ਕਹਲੂਰ, ਮਕਾਮ ਨੰਦੇੜ ਤਟ ਗੁਦਾਵਰੀ ਦੇਸ਼ ਦਖਣ, ਸਤ੍ਰਾ ਸੈ ਪੈਸਠ ਕਾਰਤਕ ਮਾਸੇ ਸੁਦੀ ਚੌਥ ਸੁਕਲ ਪਖੇ ਬੁਧਵਾਰ ਕੇ ਦੇਹੁੰ ਦਯਾ ਸਿੰਘ ਕੋ ਬਚਨ ਹੋਯਾ 'ਸ੍ਰੀ ਗ੍ਰੰਥ ਸਾਹਿਬ ਲੈ ਆਂਓ।' ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਭੇਟ ਕਰ ਕੇ ਮਾਥਾ ਟੇਕਾ। ਸਰਬ ਸੰਗਤ ਸੇ ਕਹਾ "ਮੇਰਾ ਹੁਕਮ ਹੈ, ਮੇਰੀ ਜਗਾ ਸ੍ਰੀ ਗੁਰੂ ਗ੍ਰੰਥ ਜੀ ਕੋ, ਜਾਨਨਾ। ਜੋ ਸਿੱਖ ਜਾਨੇਗਾ ਤਿਸ ਕੀ ਘਾਲ ਥਾਇ ਪਏਗੀ। ਗੁਰੂ ਤਿਸ ਕੀ ਬਾਹੁੜੀ ਕਰੇਗਾ। ਸਤਿ ਕਰ ਮਾਨਨਾ।"

*(ਭੱਟ ਵਹੀ ਤਲੌਂਡਾ, ਪਰਗਣਾ ਜੀਂਦ)*

ਗਿਆਨੀ ਗਰਜਾ ਸਿੰਘ, ਜਿਨ੍ਹਾਂ ਨੇ ਇਸ ਲਿਖਤ ਨੂੰ ਖੋਜਿਆ ਹੈ, ਅਨੁਸਾਰ ਇਸ ਲਿਖਤ ਦਾ ਲੇਖਕ ਨਰਬਦ ਸਿੰਘ ਭੱਟ ਨਾਂਦੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸੀ ਇਸ ਨਾਲ ਮਿਲਦੀ-ਜੁਲਦੀ ਲਿਖਤ ਭੱਟ ਵਹੀ ਭਾਦਸੋਂ, ਪਰਗਣਾ ਥਾਨੇਸਰ ਵਿੱਚ ਵੀ ਦਰਜ਼ ਹੈ।

2) *ਏਕ ਦਿਵਸ ਕਾਰਨ ਤੇ ਆਗੇ। ਮਿਲ ਕੇ ਸਿੰਘ ਪੂਛਨੇ ਲਾਗੇ।*
*ਕਵਲ ਰੂਪ ਆਪਨ ਪ੍ਰਭ ਕੀਨੋ। ਤਿਸ ਕੇ ਜੁਆਬ ਭਾਤਿ ਇਹ ਦੀਨੋ।*
*ਤਾਹ ਸਮੈਂ ਗੁਰ ਬੈਨ ਸਨਾਯੋ। ਖਾਲਸ ਅਪਨੋ ਰੂਪ ਬਤਾਯੋ।*
*ਖਾਲਸ ਹੀ ਸ੍ਰੋ ਹੈ ਮਮ ਕਾਮਾ। ਬਖਸ਼ ਕੀਉ ਖਾਲਸ ਕੋ ਜਾਮਾ।....*
*ਸਤਿਗੁਰੂ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ ਅਜਰ ਜਰੰ।*
*ਹਿਰਦੇ ਪਰਿ ਧਿਆਨੀ ਉਚਰੀ ਬਾਨੀ ਪਦ ਨਿਰਬਾਨ ਅਪਰ ਪਰੰ (ਸੈਨਾਪਤਿ, 'ਸ੍ਰੀ ਗੁਰ ਸੋਭਾ' 1711 ਈ.)*

3 ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਦਸ ਵਰ੍ਹਿਆਂ ਅੰਦਰ ਹੀ ਕਵੀ ਸੋਹਨ ਨੇ 'ਗੁਰਬਿਲਾਸ ਪਾਤਸ਼ਾਹੀ ਛੇਵੀਂ' (1718 ਈ.) ਦੀ ਰਚਨਾ ਕਰ ਲਈ ਸੀ। ਇਸ ਦੇ ਚੌਥੇ ਅਧਿਆਇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਦਸਮੇਸ਼ ਪਿਤਾ ਦਾ ਫ਼ੁਰਮਾਨ ਵੀ ਨੇ ਇਨ੍ਹਾਂ ਸ਼ਬਦਾਂ ਵਿੱਚ ਬਿਆਨ ਕੀਤਾ ਹੈ:

*'ਮਮ ਆਗਿਆ ਸਭ ਹੀ ਸੁਨੋ ਸਤਿ ਬਚਨ ਨਿਰਧਾਰ।*
*ਗਰੰਥ ਗੁਰੂ ਸਮ ਮਾਨੀਓ ਭੇਦ ਨ ਕੋਊ ਬਿਚਾਰ।........."*
*ਗੁਰੂ ਗਰੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ।*
*ਦਸ ਪਾਤਸ਼ਾਹੀਆਂ ਰੂਪ ਵਿੱਚ ਇਹ ਗੁਰੂ ਗਰੰਥ ਜੀ ਜਾਨ।*
*ਗੁਰੂ ਦਰਸ ਜਿਹ ਦੇਖਨਾ ਸ੍ਰੀ ਗੁਰੂ ਗਰੰਥ ਦਰਸਾਇ।*
*ਬਾਤ ਕਰਨ ਗੁਰ ਸੋਂ ਚਹੈ ਪੜੈ, ਗਰੰਥ ਮਨ ਲਾਇ।'*

4 ਇਹ ਹੋਰ ਸਮਕਾਲੀ ਲਿਖਤ ਵਿਚੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਸਰਬ ਉੱਚ ਪਦਵੀ ਦਿੱਤੇ ਜਾਣ ਦੀ ਪੁਸ਼ਟੀ ਹੁੰਦੀ ਹੈ। ਇਹ ਇਕ ਹੁਕਮਨਾਮਾ ਹੈ ਜੋ ਮਾਤਾ ਸੁੰਦਰੀ ਜੀ ਦੇ ਹਵਾਲੇ ਨਾਲ ਲਿਖਿਆ ਗਿਆ ਸੀ। ਇਸ ਪੱਤਰ ਤੋਂ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਿੱਖਾਂ ਦਾ ਵਿਸ਼ਵਾਸ ਸੀ ਕਿ ਗੁਰਿਆਈ 'ਸ਼ਬਦ' ਨੂੰ ਮਿਲੀ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਮਾਏ 'ਸ਼ਬਦ' ਨੂੰ। ਦਸਾਂ ਗੁਰੂਆਂ ਤੋਂ ਬਾਅਦ ਕਿਸੇ ਮਨੁੱਖੀ ਸਰੀਰ ਨੂੰ ਸਿੱਖ ਗੁਰੂ ਨਹੀਂ ਮੰਨਦੇ।..... ਇਸ ਪੱਤਰ ਅਨੁਸਾਰ ਹੋਰ ਸੱਭ ਪਾਪ ਤਾਂ ਗੁਰੂ ਦਾ ਨਾਮ ਜਪਨ ਨਾਲ ਮੁਆਫ਼ ਹੋ ਸਕਦੇ ਹਨ, ਪ੍ਰੰਤੂ ਸਿੱਖ ਧਰਮ ਦੇ ਦਸ ਗੁਰੂ ਸਾਹਿਬਾਨ ਤੋਂ ਬਾਅਦ ਕਿਸੇ ਜਿਉਂਦੇ ਮਨੁੱਖ ਨੂੰ ਗੁਰੂ ਮੰਨਣ ਦਾ ਪਾਪ ਮੁਆਫ਼ ਨਹੀਂ ਹੋ ਸਕਦਾ।'

(ਹਰਬੰਸ ਸਿੰਘ, 'ਸਾਡਾ ਵਿਰਸਾ', 1997, ਪੰਨਾ 97)

5 ਕਾਵਾ ਕਿਰਪਾਲ ਦਾਸ ਭੱਲਾ ਨੇ ਆਪਣੀ ਦਸਤਾਵੇਜ਼ 'ਮਹਿਮਾ ਪ੍ਰਕਾਸ਼ (ਵਾਰਤਕ)' ਸੰਨ 1741 ਈ. ਵਿੱਚ ਸੰਪੂਰਨ ਕੀਤੀ ਸੀ। ਆਪ ਗੁਰੂ ਅਮਰ ਦਾਸ ਜੀ ਦੇ ਵੰਸ਼ਜ਼ ਸਨ ਅਤੇ ਗੋਇੰਦਵਾਲ ਨਿਵਾਸ ਕਰਦੇ ਸਨ। ਇਸ ਖਰੜੇ ਵਿੱਚ 164 ਸਾਖੀਆਂ ਹਨ। ਸਾਖੀ ਨੰ: 43 ਵਿੱਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸੰਬੰਧੀ ਇਹ ਸੂਚਨਾ ਦਰਜ਼ ਹੈ:

'ਤਬ ਸਿਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾ ਕਰਹਿ। ਸਤਿਗੁਰੂ ਦੀਨ ਦਿਆਲ ਬਚਨ ਕੀਤਾ। ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਸ ਮੇਰੀ ਜਾਹਗਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੋਂ ਆਦਿ ਗਰੰਥ ਸਾਹਿਬ ਕਾ ਪਾਠ ਕਰਨਾ। ਮੇਰੇ ਸੇ ਬਾਤ ਹੋਵੇਗੀ।'

6 ਸੰਨ 1751 ਵਿੱਚ ਕਵੀ ਕੋਇਰ ਸਿੰਘ ਨੇਂ ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਦੀ ਰਚਨਾ ਮੁਕੰਮਲ ਕੀਤੀ। ਇਸ ਪੁਸਤਕ ਵਿਚਲੇ ਕਈ ਵਾਕਿਆਤ ਕੋਇਰ ਸਿੰਘ ਨੇ ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਸੁਣੇ ਸਨ। ਸੰਨ 1968 ਵਿੱਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਨੂੰ ਸ. ਸਮਸ਼ੇਰ ਸਿੰਘ ਅਸ਼ੋਕ ਤੋਂ ਸੰਪਾਦਿਤ

ਕਰਵਾ ਕੇ ਪ੍ਰਕਾਸ਼ਿਤ ਕੀਤਾ। ਇਸ ਦੇ 21 ਵੇਂ ਅਧਿਆਇ ਵਿੱਚ ਦਸਮ ਪਾਤਸ਼ਾਂਹ ਦਾ ਹੁਕਮ ਇਨ੍ਹਾਂ ਸ਼ਬਦਾਂ ਵਿੱਚ ਅੰਕਿਤ ਹੈ:

*'ਗੁਰਆਈ ਕਾ ਨਹਿ ਅਬ ਕਾਲ। ਤਿਲਕ ਨ ਦੇਵਹਿਗੇ ਕਿਸ ਭਾਲ।....*

*ਲੜ ਪਕਤਾਇ ਸ਼ਬਦ ਕਾ ਰੂਪ। ਜੋ ਮਾਨੇ ਸੋ ਸਿੰਘ ਅਨੂਪ।*

*ਤਾ ਤੇ ਜੋ ਮੁਹ ਸਿਖ ਸੁਜਾਨਾ। ਮਾਨਸੋ ਗੁਰੂ ਗਰੰਥ ਭਗਵਾਨਾ।*

*ਗਰੰਥ ਗੁਰੂ ਮੈਂ ਨਿਹਚਾ ਧਾਰੇ। ਤਾ ਬਿਨ ਚਾਹ ਨ ਧਰੋ ਪਿਆਰੇ।*

*ਦਰਸ਼ਨ ਗੁਰ ਕਾ ਹੈ ਸਾਵਧਾਨ। ਸ੍ਰੀ ਗਰੰਥ ਸਾਹਿਬ ਜੀ ਮਾਨ।'*

ਅੱਗੇ ਕਵੀ ਲਿਖਦਾ ਹੈ:

*'ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ।*

*ਲੈ ਕੇ ਤਾਹਿ ਅਰਪ ਕੀ ਬੰਦਨ। ਦਖਨ ਪ੍ਰਦਸ਼ਨ ਕਰਤ ਮਨ ਰੰਗਲ।*

*ਕਹਾ ਲੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ।*

*ਯਾ ਯਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਚੁ ਬਾਕ ਭਲਾ ਹੀ।'*

7 ਡਾ. ਬਤਨ ਸਿੰਘ ਲੱਗੀ ਦੁਆਰਾ ਸੰਪਾਦਿਤ ਭਾਈ ਕੇਸਰ ਸਿੰਘ ਛਿੱਬਰ ਕ੍ਰਿਤ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ.) ਵਿੱਚ ਲੇਖਕ ਅਨੁਸਾਰ ਉਸ ਦੇ ਵੱਡੇ-ਵਡੇਰੇ ਦਸਮ ਪਾਤਸ਼ਾਹ ਦੇ ਦੀਵਾਨ ਰਹਿ ਚੁਕੇ ਸਨ ਅਤੇ ਉਸ ਨੇ ਬਹੁਤ ਪਹਿਲਾਂ ਗੁਰੂ ਘਰ ਦੀ ਇਕ ਵਹੀ 'ਚੋਂ ਗੁਰ-ਇਤਿਹਾਸ ਦੀ ਢੇਰ ਸਾਰੀ ਜਾਣਕਾਰੀ ਪ੍ਰਾਪਤ ਕੀਤੀ ਸੀ। ਪੁਸਤਕ ਦੇ ਦਸਵੇਂ ਅਧਿਆਇ ਵਿੱਚ ਉਹ ਲਿਖਦਾ ਹੈ:

*' ਦੁਇ ਜਾਮ ਰੈਨ ਗਈ ਤਾਂ ਤਿਆਰੀ ਬਜਾਈ।*

*ਸਿਖਾਂ ਹਥ ਜੋੜਿ ਕਰ ਬੇਨਤੀ ਪੁਛਾਈ।*

*ਗਰੀਬ ਨਿਵਾਜ ਸਿਖ ਸੰਗਤ ਹੈ ਤੇਰੀ ਇਸ ਦਾ ਕੀ ਹਵਾਲ।*

*ਬਚਨ ਕੀਤਾ ਗਰੰਥ ਹੈ ਗੁਰੂ ਲੜ ਪਕੜੋ ਅਕਾਲ॥ '...*

8 ਬਾਬਾ ਸਰੂਪ ਦਾਸ ਭੱਲਾ ਨੇ ਕਾਵਾ ਕਿਰਪਾਲ ਦਾਸ ਭੱਲਾ ਦੀ ਦਸਤਾਵੇਜ਼ 'ਮਹਿਮਾ ਪ੍ਰਕਾਸ਼ (ਵਾਰਤਕ)' ਦਾ ਵਿਸਤ੍ਰਿਤ ਕਾਵਿ ਰੂਪ ਸੰਨ 1773 ਵਿੱਚ ਸੰਪੂਰਨ ਕੀਤਾ। ਉਸ ਨੇ ਵੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਬਾਰੇ ਉਹੀ ਕੁੱਛ ਲਿਖਿਆ ਹੈ ਜੋ ਪਹਿਲਾਂ ਸਾਵਾ ਕਿਰਪਾਲ ਦਾਸ ਭੱਲਾ ਲਿਖ ਚੁਕੇ ਸਨ।

9 ਸੰਨ 1790 ਈ. ਵਿੱਚ ਭਾਈ ਸਰੂਪ ਸਿੰਘ ਕੌਸ਼ਿਸ਼ ਦੁਆਰਾ ਲਿਖੀ ਤੇ ਸੰਨ 1991 ਵਿੱਚ ਪ੍ਰੋ. ਪਿਆਰਾ ਸਿੰਘ ਪਦਮ ਵਲੋਂ ਸੰਪਾਦਿਤ ਪੁਸਤਕ 'ਗੁਰੂ ਕੀਆਂ ਸਾਖੀਆਂ' ਵਿਚੋਂ ਵੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਗੱਦੀ ਦਿੱਤੇ ਜਾਣ ਦੀ ਸਪੱਸ਼ਟ ਗਵਾਹੀ ਇਨ੍ਹਾਂ ਸ਼ਬਦਾਂ ਵਿੱਚ ਮਿਲਦੀ ਹੈ:

'ਸਿਖਾਂ ਗੁਰੂ ਜੀ ਤਰਫ਼ ਦੇਖਾ, ਖ਼ੂਨ ਜਿਆਦਾ ਵਗ ਜਾਨੇ ਸੇ ਸਰੀਰ ਦੁਬਲਾ ਹੋਇ ਗਿਆ ਥਾ। ਸਿਖ ਬੇਬਸ ਹੋਇ ਕੇ ਕਹਿ ਰਹੇ ਥੇ 'ਮਹਾਰਾਜ ਅਸਾਂ ਕੋ ਕਿਸ ਕੇ ਸਹਾਰੇ ਛੋਰ ਕੇ ਅਗੇ ਜਾ ਰਹੇ ਹੋ, ਹਮੇਂ ਬਤਾਈਏ। 'ਸਤਿਗੁਰੂ ਧੀਰੇ ਸੇ ਕਹਾ ''ਸਿਖੋਂ ਇਹ ਪੰਥ ਅਸਾਂ ਸ੍ਰੀ ਅਕਾਲ ਪੁਰਖ ਕੀ ਆਗਿਆ ਸੇ ਸਾਜਾ ਹੈ। ਉਹ ਇਸ ਕਾ ਹਰ ਥਾਂਇ ਹਰ ਮੁਸ਼ਕਲ ਮੈਂ ਸਹਾਈ ਹੋਏਗਾ। ਮੈਂ ਸਿੱਧਾ ਤੁਸਾਂ ਕੋ ਉਸ ਕੇ ਲੜ ਲਾਇਆ ਹੈ, ਉਹ ਆਪੇ ਲੜ ਲਗਿਆਂ ਕੀ ਲਾਜ ਪਾਲੇਗਾ।'' ਗੁਰੂ ਜੀ ਨੇ ਦਯਾ ਸਿੰਘ ਸੇ ਕਹਾ,'' ਭਾਈ ਸਿੱਖਾ! ਸ੍ਰੀ ਗ੍ਰੰਥ ਸਾਹਿਬ ਲੈ ਆਈਏ, ਅਸਾਂ ਇਸੇ ਗੁਰਤਾ ਦੇਨੀ ਹੈ।'' ਬਚਨ ਪਾਇ ਭਾਈ ਦਯਾ ਸਿੰਘ ਨੇ ਸ੍ਰੀ ਗ੍ਰੰਥ ਸਾਹਿਬ ਲਿਆਇ ਕੇ ਪ੍ਰਕਾਸ਼ ਕੀਆ। ਪੰਚਾਮ੍ਰਿਤ ਤਿਆਰ ਕਰਕੇ ਏਕ ਸਿੱਖ ਨੇ ਚੌਂਕੀ ਤੇ ਲਿਆਇ ਰਖਾ। ਅਰਦਾਸ ਉਪਰੰਤ ਸਤਿਗੁਰੂ ਜੀ ਗੁਰਤਾ ਦੇਨੇ ਲਾਗੇ। ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਲੀਏਰ ਹਾਥ ਮੈਂ ਲੈ ਕੇ ਚਾਰਪਾਈ ਤੇ ਬਿਰਾਜਮਾਨ ਹੋਇਆ ਭਾਈ ਦਯਾ ਸਿੰਘ ਸੇ ਕਹਾ ''ਇਨ੍ਹੇ ਸ੍ਰੀ ਗ੍ਰੰਥ ਜੀ ਕੇ ਆਗੇ ਟਿਕਾਇ ਦਿਉ।''

10 ਮਹਾਕਵੀ ਸੰਤੋਖ ਸਿੰਘ ਨੇ ਆਪਣੇ ਸ਼ਾਹਕਾਰ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਜਿਸ ਨੂੰ ਸੰਖੇਪ ਵਿੱਚ ਸੂਰਜ ਪ੍ਰਕਾਸ਼ ਵੀ ਕਿਹਾ ਜਾਂਦਾ ਹੈ) ਦੀ ਰਚਨਾ ਸੰਨ 1843 ਵਿਚ ਸੰਪੂਰਨ ਕੀਤੀ ਸੀ। ਭਾਈ ਵੀਰ ਸਿੰਘ ਜੀ ਨੇ ਇਸ ਨੂੰ 14 ਜਿਲਦਾਂ ਵਿੱਚ ਸੰਪਾਦਿਤ ਕੀਤਾ। ਦਸਮੇਸ਼ ਪਿਤਾ ਦੇ ਹੁਕਮ 'ਗੁਰੂ ਮਾਨੀਓ ਗ੍ਰੰਥ' ਬਾਰੇ 'ਸੂਰਜ ਪ੍ਰਕਾਸ਼' ਦਾ ਹਵਾਲਾ ਇਸ ਪ੍ਰਕਾਰ ਹੈ:

*''ਦਸ ਅਵਤਾਰ ਗੁਰ ਏਕ ਸਮ ਜਯੋਂ ਜਾਨੈ ਜੋ ਮੇਰ।*

*ਇਕ ਦਸਮੋ ਗੁਰੁ ਗ੍ਰੰਥ ਜੀ ਬਾਨੀ ਸਤਿਗੁਰ ਹੇਰਿ।''*

(ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੂ 5, ਅੰਸੂ 15, ਬੰਦ 4)

ਅਰਥਾਤ: ''ਜੋ ਮੇਰੇ (ਸਿੱਖ ਹਨ) ਜਿਵੇਂ ਦਸਾਂ ਗੁਰ ਅਵਤਾਰਾਂ ਨੂੰ ਇਕ ਭੁੱਲ ਜਾਣਦੇ ਹਨ, ਤਿਵੇਂ ਸਤਿਗੁਰੂ ਦੀ ਬਾਦੀ ਗੁਰੂ ਗ੍ਰੰਥ ਜੀ ਨੂੰ ਗਿਆਰਵੇਂ ਪਾਤਸ਼ਾਹ ਜਾਣਨ।''

*ਬਾਕੀ ਅਗਲੇ ਅੰਕ 'ਚ*

# ਆਉ ਕਿਤਾਬਾਂ ਬੀਜੀਏ

ਪ੍ਰੋ. ਹਮਦਰਦਵੀਰ ਨੌਸ਼ਹਿਰਵੀ

ਸਰਦਾਰ ਕਿਸ਼ਨ ਸਿੰਘ ਦੇ ਘਰ, ਉਸਦੇ ਇਨਕਲਾਬੀ ਮਿੱਤਰ ਅਨੰਦ ਕਿਸ਼ੋਰ ਮਹਿਤਾ ਦਾ, ਆਮ ਆਉਣਾ ਜਾਣਾ ਸੀ। ਸਰਦਾਰ ਕਿਸ਼ਨ ਸਿੰਘ ਅਤੇ ਅਨੰਦ ਕਿਸ਼ੋਰ ਮਹਿਤਾ ਦੀਆਂ ਆਪਸੀ ਗੱਲਾਂ ਬਾਤਾਂ, ਵਿਚਾਰ ਵਟਾਂਦਰਾ, ਬਾਲ ਭਗਤ ਸਿੰਘ ਧਿਆਨ ਨਾਲ ਸੁਣਿਆ ਕਰਦਾ ਸੀ, ਭਾਵੇਂ ਉਸ ਨੂੰ ਸਮਝ ਨਾ ਵੀ ਲਗਦੀ ਹੋਵੇ। ਪਿੰਡ ਬੰਗਾ ਚੱਕ ਨੰ: 105 ਜੇ.ਬੀ. (ਜ਼ਿਲਾ ਲਾਇਲਪੁਰ -ਹੁਣ ਫੈਸਲਾਬਾਦ) ਆਪਣੇ ਘਰ ਵਿਖੇ ਨਿੱਕੀਆਂ-ਨਿੱਕੀਆਂ ਆਡਾਂ ਵਿੱਚ ਤੀਲੇ ਦਬਾ ਰਿਹਾ ਸੀ। ਅਨੰਦ ਕਿਸ਼ੋਰ ਮਹਿਤਾ, ਭਗਤ ਸਿੰਘ ਨੂੰ ਖੇਡ ਵਿੱਚ ਰੁੱਝਿਆ ਵੇ ਖ ਰਿਹਾ ਸੀ, ਭਗਤ, ਇਹ ਕੀ ਬੀਜ ਰਿਹਾ ਏਂ, ਗੰਨੇ?

ਨਹੀਂ, ਬੰਦੂਕਾਂ। ਮੈਂ ਬੰਦੂਕਾਂ ਬੀਜ ਰਿਹਾ ਹਾਂ। ਭਗਤ ਸਿੰਘ ਦਾ ਉੱਤਰ ਸੀ। ਭਗਤ ਸਿੰਘ ਸ਼ਾਇਦ ਸੋਚਦਾ ਸੀ ਕਿ ਗੰਨਿਆਂ ਦੀਆਂ ਪੋਰੀਆਂ ਵੱਡੇ-ਵੱਡੇ ਗੰਨੇ ਬਣਦੀਆਂ ਹਨ। ਛੇ -ਛੇ ਫੁੱਟ ਦੇ ਕਮਾਦ ਦੇ ਗੰਨੇ।

ਬੰਦੂਕਾਂ ਨਾਲ ਭਗਤ ਸਿੰਘ ਨੂੰ ਬਚਪਨ ਤੋਂ ਹੀ ਲਗਾਓ ਸੀ। ਭਗਤ ਸਿੰਘ ਦਾ ਕਿਤਾਬਾਂ ਨਾਲ ਵੀ ਸ਼ੁਰੂ ਤੋਂ ਹੀ ਪਿਆਰ ਸੀ। ਬੰਦੂਕਾਂ ਜਾਂ ਪਿਸਤੌਲ ਨਾਲ ਭਗਤ ਸਿੰਘ ਦਾ ਵਾਸਤਾ ਸਾਰੀ ਉਮਰ ਇੱਕ ਦੋ ਵਾਰ ਹੀ ਪਿਆ ਹੋਵੇਗਾ। ਪਰ ਕਿਤਾਬਾਂ ਸਾਰੀ ਉਮਰ ਅੰਗ-ਸੰਗ ਰਹੀਆਂ।

ਭਗਤ ਸਿੰਘ ਸਾਰੀ ਉਮਰ ਆਪਦੀਆਂ ਸਰਗਰਮੀਆਂ ਦੇ ਨਾਲ-ਨਾਲ ਕਿਤਾਬਾਂ ਬੀਜਦਾ ਰਿਹਾ। ਕਿਤਾਬਾਂ ਸਿੰਜਦਾ ਰਿਹਾ। ਬੱਚਿਉ, ਤੁਸੀਂ ਵੀ ਕਿਤਾਬਾਂ ਬੀਜੋ। ਕਿਤਾਬਾਂ ਉਗਣਗੀਆਂ, ਵਧਣਗੀਆਂ, ਫੈਲਣਗੀਆਂ। ਰੋਸ਼ਨੀ ਫੈਲੇਗੀ। ਗਿਆਨ ਵਧੇ ਫੁਲੇਗਾ। ਹਨੇਰਾ ਦੂਰ ਹੋਵੇਗਾ।

ਅਨੰਦ ਕਿਸ਼ੋਰ ਮਹਿਤਾ ਨੇ ਭਗਤ ਸਿੰਘ ਨੂੰ ਇੱਕ ਦਿਨ ਪੁੱਛਿਆ, ਭਗਤ ਤੇਰਾ ਨਾਮ ਭਗਤ ਸਿੰਘ ਹੈ, ਤੂੰ ਕਿਸ ਦੀ ਭਗਤ ਕਰੇਂਗਾ?

ਦੇਸ਼ ਦੀ ਭਗਤ, ਦੇਸ਼ ਭਗਤੀ, ਭਗਤ ਸਿੰਘ ਨੇ ਉੱਤਰ ਦਿੱਤਾ।

ਭਗਤ ਸਿੰਘ ਅਸਧਾਰਨ ਬੱਚਾ ਸੀ। ਭਗਤ ਸਿੰਘ ਨੇ ਤੁਰੰਤ ਉੱਤਰ ਦਿੱਤਾ।

ਭਗਤ ਸਿੰਘ 27 ਸਤੰਬਰ 1907 ਵਿੱਚ ਪੈਦਾ ਹੋਇਆ ਸੀ। ਪਿੰਡ ਬੰਗਾ ਦੇ ਡੀ.ਬੀ. ਪ੍ਰਾਇਮਰੀ ਸਕੂਲ ਵਿੱਚ 1911-12 ਵਿੱਚ ਮੁੱਢਲੀ ਸਿੱਖਿਆ ਪ੍ਰਾਪਤ ਕੀਤੀ। ਬਾਅਦ ਵਿੱਚ ਉਸਨੇ ਡੀ.ਏ.ਵੀ. ਕਾਲਜ਼ ਵਿਖੇ ਉੱਚੀ ਪੜ੍ਹਾਈ ਲਈ ਦਾਖਲਾ ਲਿਆ।

1921-22 ਦੀ ਨਾ ਮਿਲਵਰਤਣ ਲਹਿਰ ਤੋਂ ਪ੍ਰਭਾਵਿਤ ਹੋ ਕੇ ਭਗਤ ਸਿੰਘ ਨੇ ਸਾਥੀਆਂ ਨਾਲ ਮਿਲ ਕੇ ਲਾਹੌਰ ਵਿਖੇ ਨੈਸ਼ਨਲ ਕਾਲਜ਼ ਖੋਲ੍ਹਿਆ। ਭਗਤ ਸਿੰਘ ਨੇ ਏਸੇ ਕਾਲਜ਼ ਵਿੱਚ ਦਾਖਲਾ ਲੈ ਲਿਆ। ਸੁਖਦੇਵ ਭਗਤ ਸਿੰਘ ਦਾ ਜਮਾਤੀ ਸੀ। ਇਸੇ ਕਾਲਜ ਵਿੱਚ ਭਗਵਤੀ ਚਰਨ ਵੋਹਰਾ ਵੀ ਪੜ੍ਹਦਾ ਸੀ। ਵੋਹਰਾ ਨੂੰ ਕਿਤਾਬਾਂ ਨਾਲ ਬਹੁਤ ਪਿਆਰ ਸੀ,ਭਗਤ ਸਿੰਘ, ਭਗਵਤੀ ਚਰਨ ਵੋਹਰਾ ਤੇ ਸੁਖਦੇਵ ਸਿੰਘ ਆਪਸ ਵਿੱਚ ਕਿਤਾਬਾਂ ਵਟਾ ਕੇ ਪੜ੍ਹਦੇ ਸਨ। ਵਿਚਾਰ ਵਟਾਂਦਰਾ ਕਰਦੇ ਸਨ।

ਭਗਤ ਸਿੰਘ ਸਮਾਜਵਾਦੀ ਇਨਕਲਾਬੀ ਵਿਚਾਰਾਂ ਦੀ ਪਰਪੱਕਤਾ ਵਿੱਚ ਗ਼ਦਰ ਲਹਿਰ ਦਾ ਵੀ ਯੋਗਦਾਨ ਹੈ ਖਾਸ ਕਰਕੇ ਕਰਤਾਰ ਸਿੰਘ ਸਰਾਭਾ ਦਾ ਵਡਮੁੱਲਾ ਹੱਥ ਹੈ। ਅਮਰੀਕਾ ਵਿੱਚ ਵਸੇ, ਆਰਥਿਕ ਤੌਰ 'ਤੇ ਮਜ਼ਬੂਤ, ਪੰਜਾਬ ਦੇ ਕਿਸਾਨ ਆਗੂਆਂ ਵਿੱਚ, ਪਿਛੋਂ ਆਪਣੇ ਵਤਨ ਭਾਰਤ ਦੀ ਗੁਲਾਮੀ ਰਿਸਦੇ ਜ਼ਖਮਾਂ ਵਾਂਗ ਪੀੜਤ ਕਰ ਰਹੀ ਸੀ। ਉਨ੍ਹਾਂ ਨੇ ਗ਼ਦਰ ਪਾਰਟੀ ਕਾਇਮ ਕੀਤੀ। ਗ਼ਦਰ ਅਖ਼ਬਾਰ ਕੱਢਿਆ ਅਤੇ 1914 ਵਿੱਚ ਅਮਰੀਕਾ ਵਿੱਚ ਆਪਣੀ ਜਾਇਦਾਦ ਦਾਅ ਉੱਤੇ ਲਾ ਕੇ, ਵਾਪਸ ਭਾਰਤ ਆ ਕੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਬੀੜਾ ਚੁੱਕਿਆ। ਬਾਬਾ ਸੋਹਣ ਸਿੰਘ ਭਕਨਾ, ਜਵਾਲਾ ਸਿੰਘ ਠੱਠਿਆਂ, ਕੇਸਰ ਸਿੰਘ ਠਠਗੜ੍ਹ, ਭਾਈ ਸੰਤੋਖ ਸਿੰਘ, ਨਿਸ਼ਾਨ ਸਿੰਘ ਚੁੱਘਾ, ਹਰਨਾਮ ਸਿੰਘ ਟੁੰਡੀਲਾਟ, ਲਾਲਾ ਹਰਦਿਆਲ, ਸੋਹਨ ਲਾਲ ਪਾਠਕ, ਰਹਿਮਤ ਅਲੀ, ਇੰਦਰ ਸਿੰਘ ਪੱਧਰੀ ਆਦਿ ਗ਼ਦਰੀ ਦੇਸ਼ ਭਗਤਾਂ ਨਾਲ ਭਗਤ ਸਿੰਘ ਦਾ ਭਾਵੁਕ ਰਿਸ਼ਤਾ ਜੁੜ ਗਿਆ। ਕਿਰਪਾਲ ਸਿੰਘ ਦੀ ਗ਼ਦਰੀ ਤੇ ਜਾਸੂਸੀ ਕਰਕੇ ਅਤੇ ਹੋਰ ਕਈ ਕਾਰਨਾਂ ਕਰਕੇ, ਗ਼ਦਰ ਭਾਵੇਂ ਸਫਲ ਨਾ ਹੋ ਸਕਿਆ ਪਰ ਆਪਣੇ ਪਿੱਛੇ ਇੱਕ ਸਬਕ, ਇੱਕ ਪ੍ਰੇਰਨਾ ਛੱਡ ਗਿਆ।

ਵੀਹ ਸਾਲਾਂ ਤੋਂ ਵੀ ਘੱਟ ਉਮਰ ਵਿੱਚ 1916 ਵਿੱਚ ਕਰਤਾਰ ਸਿੰਘ ਸਰਾਭਾ ਨੂੰ ਫਾਂਸੀ ਉੱਤੇ ਲਟਕਾ ਦਿੱਤਾ ਗਿਆਂ। ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਦੀ ਤਸਵੀਰ ਸਦਾ ਆਪਣੇ ਕੋਲ ਰੱਖਦਾ ਸੀ। ਉਹ ਕਿਹਾ ਕਰਦਾ ਸੀ,'' ਇਹ ਮੇਰਾ ਗੁਰੂ ਹੈ, ਮੇਰਾ ਸਾਥੀ ਅਤੇ ਮੇਰਾ ਭਰਾ ਹੈ।''

13 ਅਪ੍ਰੈਲ 1919 ਨੂੰ ਜਦੋਂ ਜਲ੍ਹਿਆਂ ਵਾਲਾ ਬਾਗ ਅੰਮ੍ਰਿਤਸਰ ਦਾ ਸਾਕਾ ਵਾਪਰਿਆ, ਭਗਤ ਸਿੰਘ ਉਸ ਸਮੇਂ 12 ਸਾਲਾਂ ਦਾ ਸੀ। ਉਹ ਲਾਹੌਰ ਤੋਂ ਅੰਮ੍ਰਿਤਸਰ ਆਇਆ। ਜਲ੍ਹਿਆਂ ਵਾਲਾ ਬਾਗ ਦੀ ਲਹੂ ਭਿੱਜੀ ਮਿੱਟੀ ਚੁੱਕ ਕੇ ਆਪਣੇ ਮਸਤਕ ਨੂੰ ਲਾਈ। ਇਹ ਮਿੱਟੀ ਉਸ ਨੇ ਆਪਣੀਆਂ ਕਿਤਾਬਾਂ ਵਿੱਚ ਰੱਖੀ। 1919 ਵਿੱਚ ਅੰਗਰੇਜ਼ੀ ਸਰਕਾਰ ਨੇ ਭਾਰਤੀ ਲੋਕਾਂ ਦੀਆਂ ਮੂਲ ਆਜ਼ਾਦੀਆਂ ਨੂੰ ਖ਼ਤਮ ਕਰਨ ਦੀ ਖਾਤਰ ਰੌਲਟ ਐਕਟ ਨਾਮ ਦਾ ਕਾਲਾ ਕਾਨੂੰਨ ਪਾਸ ਕੀਤਾ। ਇਸ ਕਾਨੂੰਨ ਨੂੰ ਮਨਸੂਖ ਕਰਵਾਉਣ ਲਈ ਰੋਹੀਲਾ ਅੰਦੋਲਨ ਚੱਲਿਆ। ਭਗਤ ਸਿੰਘ ਇਸ ਅੰਦੋਲਨ ਵੱਲ ਖਿੱਚਿਆ ਗਿਆ। ਨੈਸ਼ਨਲ ਕਾਲਜ਼ ਲਾਹੌਰ ਪੜ੍ਹਦਿਆਂ ਭਗਤ ਸਿੰਘ ਦੀ ਮੁਲਾਕਾਤ ਸੁਖਦੇਵ ਸਿੰਘ, ਯਸ਼ਪਾਲ, ਰਾਮ ਕਿਸ਼ਨ, ਤੀਰਥ ਰਾਮ ਆਦਿ ਨਾਲ ਹੋਈ। ਫੇਰ ਇਨ੍ਹਾਂ ਦੀਆਂ ਮਿਲਣੀਆਂ ਆਮ ਹੋ ਗਈਆਂ। ਦੇਸ਼ ਦੀਆਂ ਸਮੱਸਿਆਵਾਂ ਬਾਰੇ ਗੰਭੀਰ ਚਰਚਾ ਹੁੰਦੀ ਸੀ। ਨੈਸ਼ਨਲ ਕਾਲਜ਼ ਲਾਹੌਰ ਵਿਖੇ ਇਤਿਹਾਸ ਦੇ ਪ੍ਰੋਫੈਸਰ ਜੈ ਚੰਦ ਵਿਦਿਆਲੰਕਾਰ ਨੂੰ ਆਪਣਾ ਰਾਜਸੀ ਗੁਰੂ ਮੰਨਿਆ। ਨੈਸ਼ਨਲ ਕਾਲਜ਼ ਲਾਹੌਰ ਵਿੱਚ ਕਾਲਜ਼ ਦੀ ਨਾਟਕ ਕਲੱਬ ਵਿੱਚ ਭਗਤ ਸਿੰਘ ਵਿਸ਼ੇਸ਼ ਹਿੱਸਾ ਲੈਂਦਾ ਸੀ ਅਤੇ ਨਾਟਕਾਂ ਵਿੱਚ ਅਗਾਂਹਵਧੂ ਪਾਤਰ ਦੀ ਭੂਮਿਕਾ ਨਿਭਾਉਂਦਾ ਸੀ।

ਸ਼ਹੀਦ ਭਗਤ ਸਿੰਘ ਨੂੰ ਬਹੁਤ ਥੋੜ੍ਹੀ ਜਿਹੀ ਉਮਰ ਮਿਲੀ ਸਿਰਫ਼ 23 ਸਾਲ। ਆਪਣੀ ਜ਼ਿੰਦਗੀ ਦੇ ਆਖਰੀ ਦੋ ਤਿੰਨ ਸਾਲ ਉਸ ਨੇ ਅਨੇਕਾਂ ਪੁਸਤਕਾਂ ਪੜ੍ਹੀਆਂ। ਆਪਣੀ ਜੇਲ੍ਹ ਡਾਇਰੀ ਉੱਤੇ ਪੁਸਤਕਾਂ ਦਾ ਜ਼ਿਕਰ ਕੀਤਾ ਜ਼ਰੂਰੀ ਗੱਲਾਂ ਨੋਟ ਕੀਤੀਆਂ। ਫਾਂਸੀ ਦੇ ਤਖਤੇ ਉੱਤੇ ਆਪਣੇ ਨਾਲ ਕਿਤਾਬ ਲੈ ਕੇ ਗਿਆ ਸੀ। ਉਸਨੂੰ ਪਿਸਤੌਲ ਨਾਲ ਨਹੀਂ ਕਿਤਾਬ ਨਾਲ ਪਿਆਰ ਸੀ। ਸ਼ਹੀਦ ਭਗਤ ਸਿੰਘ ਬੱਚਿਆਂ ਦੇ ਸੋਹਣੇ ਭਵਿੱਖ ਲਈ ਖੁਸ਼ ਤੇ ਖੁਸ਼ਹਾਲ ਜੀਵਨ ਲਈ ਇੱਛਾਵਾਨ ਸੀ।

ਆਉ ਆਪਾਂ ਵੀ ਕਿਤਾਬਾਂ ਦੀ ਕਿਰਤ ਕਰੀਏ।
ਚਾਨਣ ਵੰਡੀਏ। ਕਿਤਾਬਾਂ ਬੀਜੀਏ।

♦♦♦♦ 94638-08697

# ਅਰਦਾਸ ਭਾਵ ਆਸ

*ਹਰਪ੍ਰੀਤ ਕੌਰ*

ਅਰਦਾਸ ਬੜਾ ਹੀ ਪਿਆਰਾ ਸ਼ਬਦ ਹੈ। ਅਰਦਾਸ ਸ਼ਬਦ ਮੂੰਹੋਂ ਕੱਢਦਿਆਂ ਹੀ ਸਾਡਾ ਅੱਧਾ ਦੁੱਖ ਦੂਰ ਹੋ ਜਾਂਦਾ ਹੈ।

ਅਰਦਾਸ ਮਨ ਦੀ ਤਾਕਤ ਹੈ। ਇਹ ਸਾਡੇ ਮਨ ਨੂੰ ਤਾਕਤ ਅਰਥਾਤ ਸਾਨੂੰ ਹਿੰਮਤ ਦਿੰਦੀ ਹੈ। ਅਰਦਾਸ ਤੋਂ ਭਾਵ ਹੈ ਆਸ, ਜਿਹੜੀ ਸਾਨੂੰ ਗੁਰੂ ਤੋਂ ਹੁੰਦੀ ਹੈ। ਅਸੀਂ ਪੂਰੀ ਆਸ ਨਾਲ ਅਰਦਾਸ ਕਰਦੇ ਹਾਂ। ਸਿੱਖ ਕੋਈ ਵੀ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਅਰਦਾਸਾਂ ਕਰਦਾ ਹੈ। ਜੇ ਸਿੱਖ ਨੂੰ ਗੁਰੂ ਤੋਂ ਆਸ ਹੁੰਦੀ ਹੈ ਤਾਂ ਗੁਰੂ ਨੂੰ ਵੀ ਸਿੱਖ ਤੋਂ ਪੂਰੀ ਆਸ ਹੁੰਦੀ ਹੈ ਕਿ ਗੁਰੂ ਦਾ ਸਿੱਖ ਸੱਚੀ ਕਥਨੀ ਤੇ ਕਰਨੀ ਵਾਲਾ ਹੋਵੇ। ਦਸਵੇਂ ਪਾਤਸ਼ਾਹ ਦਾ ਫੁਰਮਾਣ ਹੈ 'ਰਹਿਤ ਪਿਆਰੀ ਮੁਝ ਕੋ, ਸਿੱਖ ਪਿਆਰਾ ਨਾਹਿ' ਤਾਂ ਫਿਰ ਪਰਮਾਤਮਾ ਵੀ ਉਸ ਨੂੰ ਕਦੇ ਨਿਰਾਸ਼ ਨਹੀਂ ਹੋਣ ਦਿੰਦਾ।

ਸਿੱਖ ਨਿੱਤ ਅਰਦਾਸ ਕਰਦਾ ਹੈ। ਜਦ ਅਸੀਂ ਅਰਦਾਸ ਕਰ ਰਹੇ ਹੁੰਦੇ ਹਾਂ ਅਤੇ ਅਰਦਾਸ ਦੇ ਬੋਲ ਜਿਵੇਂ, 'ਜਿਨ੍ਹਾ ਸਿੰਘਾਂ, ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਾਏ, ਖੋਪੜੀਆਂ ਲੁਹਾਈਆਂ ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ ਤਿੰਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ............

ਅਰਦਾਸ ਦੇ ਇਹ ਅਨਮੋਲ ਬੋਲ ਬੋਲਣ ਤੋਂ ਭਾਵ ਸਿਰਫ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਨਾ ਹੀ ਨਹੀਂ ਸਗੋਂ ਉਨ੍ਹਾਂ ਦੇ ਸ਼ਹੀਦ ਹੋਣ ਦਾ ਜੋ ਮਕਸਦ ਹੈ ਉਸਨੂੰ ਆਪਣੇ ਜੀਵਨ ਵਿੱਚ ਢਾਲਣਾ ਚਾਹੀਦਾ ਹੈ। ਤਾਂ ਜੋ ਮੁਸੀਬਤ ਪੈਣ ਤੇ ਸਾਡੇ ਅੰਦਰ ਵੀ ਅਜਿਹੀ ਹਿੰਮਤ ਪੈਦਾ ਹੋਵੇ। ਉਨ੍ਹਾਂ ਮਹਾਨ ਸ਼ਹੀਦਾਂ ਅੰਦਰ ਵੀ ਇੱਕ ਹਿੰਮਤ ਹੀ ਸੀ ਜੋ ਆਪਣੀ ਕਥਨੀ ਤੇ ਕਰਨੀ ਤੇ ਖਰੇ ਉਤਰੇ। ਪਰ ਅੱਜ ਦੇ ਹਾਲਾਤ ਕੁੱਝ, ਉਸ ਸਮੇਂ ਨਾਲੋਂ ਬਦਲ ਚੁੱਕੇ ਹਨ।

ਅਰਦਾਸ ਤੋਂ ਭਾਵ ਇਹ ਨਹੀਂ ਕਿ ਸਾਨੂੰ ਬੈਠੇ-ਬੈਠੇ ਹੀ ਸੱਭ ਕੁੱਝ ਮਿਲ ਜਾਏ। ਜੇ ਅਸੀਂ ਪਰਮਾਤਮਾ ਤੋਂ ਕੁਝ ਮੰਗਦੇ ਹਾਂ ਤਾਂ ਉਸ ਵਾਸਤੇ ਖੁਦ ਵੀ ਕੁੱਝ ਮਿਹਨਤ ਤਾਂ ਕਰਨੀ ਹੀ ਪਵੇਗੀ। ਜਿਵੇਂ ਅਸੀਂ ਅਰਦਾਸ ਵਿੱਚ ਪਰਮਾਤਮਾ ਤੋਂ ਨੌਕਰੀ ਦੀ ਮੰਗ ਕਰਾਂਗੇ, ਤਾਂ ਉਸ ਵਾਸਤੇ ਸਾਨੂੰ ਖੁਦ ਵੀ ਕੁੱਝ ਨਾ ਕੁੱਝ ਮਿਹਨਤ ਕਰਨੀ ਪਵੇਗੀ। ਭਾਵ ਪੜ੍ਹਨਾ ਪਵੇਗਾ। ਇਮਤਿਹਾਨ 'ਚੋਂ ਪਾਸ

...........(ਬਾਕੀ ਸਫਾ 23 ਤੇ)

# ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਵੀਰ ਸੇਵਕ ਸਿੰਘ ਜੀਓ,

ਸਤਿ ਸ੍ਰੀ ਅਕਾਲ ਜੀ।

ਜਨਵਰੀ 2013 ਦੀ ਭਾਈ ਦਿੱਤ ਸਿੰਘ ਪੱਤ੍ਰਿਕਾ ਚੜ੍ਹਦੇ ਸੂਰਜ ਵਾਂਗ ਸੀ। ਰਾਜਵਿੰਦਰ ਕੌਰ ਖਾਸਲਾ ਜੀ ਦਾ ਆਰਟੀਕਲ ਪੜ੍ਹਕੇ ਚੰਗਾ ਲੱਗਾ। ''ਪਖੰਡੀ ਬਾਬਿਆਂ ਵਿਰੁੱਧ ਸਰਕਾਰਾਂ ਦੀ ਸਾਜ਼ਸੀ ਚੁੱਪ ਕਿਉਂ'' ਲੇਖ ਸਲਾਹੁਣ ਯੋਗ ਸੀ। ਪ੍ਰਿੰ. ਨਸੀਬ ਸਿੰਘ ਜੀ ਦੀਆਂ ਹੱਡ ਬੀਤੀਆਂ ਕੁੱਝ ਜੱਗ ਬੀਤੀਆਂ ਵਧੀਆਂ ਸਨ। ਆਓ ਸਿੱਖੀ ਲੜ ਜੀਵਨ ਲਾਈਏ। ਜਸਪਾਲ ਸਿੰਘ ਕੰਵਲ ਸਾਹਿਬ ਜੀ ਦੀ ਸੰਪਾਦਕੀ ਪ੍ਰਸੰਸਾਯੋਗ ਸੀ। ਭਾਈ ਦਿੱਤ ਸਿੰਘ ਪੱਤ੍ਰਿਕਾ ਵਧੀਆ ਛਾਪਣ 'ਤੇ ਅਦਾਰਾ ਵਧਾਈ ਦਾ ਪਾਤਰ ਹੈ। ਵਾਹਿਗੁਰੂ ਮੇਹਰ ਕਰੇ। ਭਾਈ ਦਿੱਤ ਸਿੰਘ ਪੱਤ੍ਰਿਕਾ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹੇ। ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰੇ।

'ਮੰਗਾ ਸਿੰਘ ਤੂੰਗ'

◆◆◆◆

ਸਤਿਕਾਰ ਯੋਗ ਸ. ਨਸੀਬ ਸਿੰਘ ਜੀ 'ਸੇਵਕ' ਭਾਈ ਦਿੱਤ ਸਿੰਘ ਪੱਤ੍ਰਿਕਾ'' ਅਤੇ ਸਾਰੇ ਹੀ ਸਹਿਯੋਗੀ ਗੁਰਮੁਖ ਵੀਰੋ,

॥ ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫਤਹਿ॥

ਕੁੱਝ ਕਾਰਨਾਂ ਕਰਕੇ ਪਿਛਲੇ ਕੁੱਝ ਸਮੇਂ ਤੋਂ ਮੈਂ ਆਪ ਜੀ ਨੂੰ ਰਚਨਾਵਾਂ ਨਹੀਂ ਭੇਜ ਸਕਿਆ। ਉਂਝ ਤਾਂ ਮੈਂ 6.12.12 ਨੂੰ ਕੁੱਝ ਚੌਕੇ ਛੱਕੇ ਅਤੇ ਇਕ ਕਵਿਤਾ ਭੇਜੀ ਸੀ ਪਤਾ ਨਹੀਂ ਆਪ ਨੂੰ ਮਿਲੇ ਹਨ ਜਾਂ ਨਹੀ। ਹੁਣ ਸਿਹਤ ਅਜੇਹੀ ਹੀ ਹੈ। ਦੂਸਰਾ ਕੋਈ ਡਾਕਖਾਨਾ ਜਿਵੇਂ ਮੰਡੀ ਲਾਧੂਕਾ 6 ਕਿਲੋਮੀਟਰ, ਜਲਾਲਾਬਾਦ 12 ਕਿਲੋਮੀਟਰ ਅਤੇ ਫਾਜ਼ਿਲਕਾ 2 ਕਿਲੋਮੀਟਰ ਨੇੜੇ ਨਹੀਂ ਅਤੇ ਨਾ ਹੀ ਮੈਂ ਕੋਈ ਵਹੀਕਲ ਚਲਾ ਸਕਦਾ ਹਾਂ। ਇਸ ਕਰਕੇ ਮੈਂ ਮਜਬੂਰ ਹਾਂ। ਉਂਝ ਵਾਹਿਗੁਰੂ ਜੀ ਦੀ ਜਿਵੇਂ-ਜਿਵੇਂ ਕਿਰਪਾ ਹੋਏਗੀ ਰਚਨਾਵਾਂ ਭੇਜਦਾ ਰਹਾਂਗਾ। ਤੁਸੀਂ ਵੇਖ ਲੈਣਾ ਜੇ ਪੱਤ੍ਰਿਕਾ ਭੇਜ ਦਿਆ ਕਰੋਗੇ ਤਾਂ ਵੀ ਧੰਨਵਾਦ, ਜੇ ਨਾਂ ਭੇਜੋਗੇ ਤਾਂ ਵੀ ਆਪ ਜੀ ਦਾ ਧੰਨਵਾਦ। ਜਿਵੇਂ ਜਨਵਰੀ 13 ਦੀ ਪੱਤ੍ਰਿਕਾ ਮੈਨੂੰ ਅਜੇ ਤੱਕ ਨਸੀਬ ਨਹੀਂ ਹੋਈ। ਹੁਣ ਮੈਂ ਆਪ ਜੀ ਨੂੰ ਕੁਝ ਚੌਕੇ ਛੱਕੇ ਤੇ ਕੁੱਝ ਰਚਨਾਵਾਂ ਭੇਜ ਰਿਹਾ ਹਾਂ। ਉਮੀਦ ਹੈ ਪ੍ਰਵਾਨ ਕਰੋਗੇ। ਆਪ ਜੀ ਦਾ ਸਭ ਪਰਿਵਾਰ ਠੀਕ-ਠਾਕ ਹੈ?

ਮਾਸਟਰ ਸੁਖਦੇਵ ਸਿੰਘ 'ਜਾਚਕ'

◆◆◆◆

ਸਤਿਕਾਰ ਯੋਗ,

ਨਸੀਬ ਸਿੰਘ 'ਸੇਵਕ' ਜੀ।

ਮੈਂ ਆਪਣਾ ਇਹ ਗੀਤ ਆਪ ਜੀ ਨੂੰ 'ਭਾਈ ਦਿੱਤ ਸਿੰਘ' ਪੱਤ੍ਰਿਕਾ ਵਾਸਤੇ ਭੇਜਦਾ ਹਾਂ। ਉਮੀਦ ਹੈ ਆਪ ਜੀ ਨੂੰ ਪਸੰਦ ਆਏਗਾ ਅਤੇ ਪੱਤ੍ਰਿਕਾ ਵਿੱਚ ਥਾਂ ਦਿਓਗੇ। ਧੰਨਵਾਦ ਸਹਿਤ।

ਦਾਤਾਂ ਵੰਡਦੇ ਰਹਿਣ, ਇਹ ਆਪਣੇ ਮੁਰੀਦਾਂ ਨੂੰ
ਕੌਮ ਦੀ ਖਾਤਰ ਕਰ ਕੁਰਬਾਨੀ ਚਲੇ ਗਏ
ਛੱਡ ਆਪਣੀ ਪੈੜ ਲਾਸਾਨੀ ਚਲੇ ਗਏ
ਨਾਨੀ ਯਾਦ ਕਰਾ ਗਏ ਉਹ ਰਕੀਬਾਂ ਨੂੰ
ਅੱਣਖ ਦੀ ਖਾਤਰ ਜਿੰਦ ਦਾਅ ਤੇ ਲਾ ਗਏ
ਹੱਸ-ਹੱਸ ਕੇ ਜੋ ਸ਼ਹੀਦੀਆਂ ਪਾ ਗਏ
ਬੁਜ਼ਦਿਲ ਬੈਠੇ ਕੋਸ ਰਹੇ ਨਸੀਬਾਂ ਨੂੰ
ਗਰੀਬ-ਨਿਮਾਣੇ ਗਿੱਦੜੋਂ ਸ਼ੇਰ ਬਣਾ ਦਿੱਤੇ
ਜਿਨ੍ਹਾਂ ਜ਼ਾਲਮ ਮੌਤ ਦੀ ਗੋਦ ਸੁਆ ਦਿੱਤੇ
ਪਾਈਆਂ ਭਾਜੜਾਂ ਰਣ-ਤੱਤੇ ਵਿੱਚ ਰਕੀਬਾਂ ਨੂੰ
ਜੰਜੀਰ ਜ਼ੁਲਮ ਦੀ ਕੱਟੀ ਤੇਗ ਚਲਾ ਕੇ ਸੀ
ਜਿੱਤ ਪਿੱਛੋਂ ਖੁਸ਼ੀ ਮਨਾਈ ਦੇਗ ਬਣਾ ਕੇ ਸੀ
ਲਿਖਣ ਲਈ ਕੁੱਝ ਕਹਿ ਗਏ ਅਦੀਬਾਂ ਨੂੰ
ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਨੇ
'ਗੁਰਨਾਮ' ਨੇ ਅੱਖਰਾਂ ਦੇ ਹਾਰ ਮੁੰਦੇ ਨੇ
ਦਿੱਤਾ ਸੁਨੇਹਾ ਆਪਣੇ ਹਬੀਬਾਂ ਨੂੰ
ਗਲ ਵਿੱਚ ਪੱਲਾ ਪਾ ਕੇ 'ਬਿਜਲੀ' ਆਖ ਰਿਹੈ
ਸੱਚ ਦੀ ਉੱਚਤਾ ਦਾ ਰਾਹ ਨਾਮ ਰਿਹੈ
ਕਰਦਾ ਹੈ ਇਹ ਨਮਸ਼ਕਾਰ ਸਲੀਬਾਂ ਨੂੰ

ਗੁਰਨਾਮ ਸਿੰਘ ਬਿਜ਼ਲੀ

Registration No. R.N.I CHAPUN/2010/33423 P.O REGD. NO CHD/144/2011-13

## ਗੁਰਦੁਆਰਾ ਸ੍ਰੀ ਕਰਮਸਰ ਸਾਹਿਬ, ਖੱਟਰਾਂ ਜ਼ਿਲਾ ਲੁਧਿਆਣਾ ਵਿਖੇ

# ਗਿਆਨੀ ਦਿੱਤ ਸਿੰਘ ਲਾਇਬ੍ਰੇਰੀ

## ਦੇ ਉਦਘਾਟਨ ਸਮੇਂ ਦੀਆਂ ਝਲਕੀਆਂ







ਨੋਟ: ਸਾਰੇ ਲੇਖਕ ਆਪਣੀ ਪਾਸਪੋਰਟ ਸਾਇਜ਼ ਫੋਟੋ ਈਮੇਲ ਰਾਹੀਂ ਭੇਜਣ ਦੀ ਖੇਚਲ ਕਰਨ

IF UN-DELIVERED PLEASE RETURN TO:- BHAI DIT SINGH PATRIKA, # 712 APC KAJHERI CHANDIGARH 160036